# ਝਾਕੀਆਂ

ਇਕਾਂਗੀ ਡਰਾਮੇ

ਗਿਆਨੀ ਮੰਨਾ ਸਿੰਘ

: ੪

16/-

ਮੁਲ ੧)

ਤ ਬੁਕ ਏਜੰਸੀ
"ਰਜਿਸਟਰਡ"
ਅੰਮ੍ਰਿਤਸਰ

# ਨਵੀਨ ਸਾਹਿਤਜ ਸੀਰੀਜ਼

ਕਿਤਾਬਾਂ--੧੦੦੦ ਸਫ਼ੇ--ਮੁਲ ੩।)

ਸੀਰੀਜ਼ ਨੰ: ੧–ਜੀਵਨ ਜਾਚ

ਸੀਰੀਜ਼ ਨੰ: ੨–ਕਿਰਨਾਂ–ਅਠ ਨਵੀਨ ਕਹਾਣੀਆਂ

ਸੀਰੀਜ਼ ਨੰ: ੩–ਚੁਣਵਾਂ ਸਾਹਿਤ (ਉਘੇ ਲਿਖਾਰੀਆਂ ਦੇ ਲੇਖ)

ਸੀਰੀਜ਼ ਨੰ: ੪–ਝਾਕੀਆਂ–ਇਕ ਅੰਗੀ ਡਰਾਮੇ

ਸੀਰੀਜ਼ ਨੰ: ੫–ਉਮਰ ਖ਼ਿਆਮ (ਜੀਵਨ ਤੇ ਰੁਬਾਈਆਂ)

ਸੀਰੀਜ਼ ਨੰ: ੬–ਕਲੀਆਂ (ਨਵੀਨ ਲਿਖਾਰੀਆਂ ਦੇ ਨਵੀਨ ਗੀਤ)

ਸੀਰੀਜ਼ ਨੰ: ੭–ਸਾਡੀ ਦੁਨੀਆਂ ਦੀ ਕਹਾਣੀ

ਸੀਰੀਜ਼ ਨੰ: ੮–ਚਾਰ ਜੀਵਨ (ਲਿੰਕਲ, ਨਪੋਲੀਅਨ, ਲੈਨਿਨ, ਕਮਾਲ)

ਸੀਰੀਜ਼ ਨੰ: ੯–ਜੀਵਨ (ਇਕ ਨਾਵਲ)

ਸੀਰੀਜ਼ ਨੰ: ੧੦–ਗੁਰੂ ਗ੍ਰੰਥ ਸਾਹਿਬ ਦੀ ਸਾਹਿਤਯਕ ਵਿਸ਼ੇਸ਼ਤਾ

ਸੀਰੀਜ਼ ਨੰ: ੧੧–ਬੰਦੇ ਦੀਆਂ ਕਰਾਮਾਤਾਂ (ਸਾਇੰਸ ਦੇ ਕੰਮ)

ਸੀਰੀਜ਼ ਨੰ: ੧੨–ਸਲੂਣੇ (ਹਸਾਉਣੇ ਲੇਖ)

ਸੀਰੀਜ਼ ਨੰ: ੧੩–ਦੇਸ਼ ਤੇ ਦੇਸ਼ਾਂ ਦੇ ਵਾਸੀ

ਸੀਰੀਜ਼ ਨੰ: ੧੪–ਪੰਜਾਬ (ਇਤਿਹਾਸ ਤੇ ਰਾਜਨੀਤੀ)

ਸਭ ਦੁਕਾਨ ਦਾਰਾਂ ਕੋਲੋਂ ਮੰਗ ਕਰੋ ਜਾਂ ਇਸ ਪਤੇ ਤੇ ਲਿਖੋ:–

**ਨਵੀਨ ਸਾਹਿਤਯ,** ਅੰਮ੍ਰਤ ਪਾਰਕ **ਲਾਹੌਰ**

ਨਵੀਨ ਸਾਹਿਤਜ ਸੀਰੀਜ਼, ਨੰ: ੪

# ਝਾਕੀਆਂ

## ਇਕਾਂਗੀ-ਡਰਾਮੇ

ਗਿਆਨੀ ਮੰਨਾ ਸਿੰਘ



ਨਵੀਨ ਸਾਹਿਤਜ, ਅੰਮ੍ਰਿਤ ਪਾਰਕ, ਲਾਹੌਰ.

# ਮੁਖ-ਬੰਧ

ਡਰਾਮੇ, ਆਮ ਤੋਰ ਤੇ ਖੇਲਣ ਲਈ ਲਿਖੇ ਜਾਂਦੇ ਹਨ। ਡਰਾਮਾਂ ਅਸਲ ਰੂਪ ਵਿਚ ਕੇਵਲ ਸਟੇਜ ਤੇ ਹੀ ਵਿਸ ਸਕਦਾ ਹੈ। ਪਰ ਬਦਕਿਸਮਤੀ ਨਾਲ ਸਾਡੇ ਪਾਸ ਕੋਈ ਸਟੇਜ ਨਹੀਂ। ਮੇਰਾ ਖ਼ਿਆਲ ਹੈ ਕਿ ਅਜੇ ਤਕ ਪੰਜਾਬੀ ਵਿਚ ਅਧੀ ਦਰਜਨ ਤੋਂ ਬਹੁਤੇ ਡਰਾਮੇ ਨਹੀਂ ਖੇਲੇ ਗਏ। ਇਹੋ ਜਹੀ ਹਾਲਤ ਦੇ ਹੁੰਦਿਆਂ ਜੇ ਡਰਾਮੇ ਲਿਖੇ ਜਾ ਰਹੇ ਹਨ ਤਾਂ ਇਸ ਦਾ ਸਾਫ਼ ਮਤਲਬ ਹੈ ਕਿ ਪੰਜਾਬੀਆਂ ਦਾ ਡਰਾਮੇ ਵਲ ਖ਼ਾਸ ਝੁਕਾਓ ਹੈ। ਫ਼ਿਲਮਾਂ ਨੇ ਇਹ ਗਲ ਹੋਰ ਵੀ ਸਪੱਸ਼ਟ ਕਰ ਦਿਤੀ ਹੈ। ਸਦੀਆਂ ਦੀ ਗ਼ੁਲਾਮੀ ਵੀ, ਕਾਲੀ ਦਾਸ ਦੀ ਜਗਾਈ ਹੋਈ ਏਸ ਰੁਚੀ ਨੂੰ ਨਹੀਂ ਦਬਾ ਸਕੀ।

ਇਕਾਂਗੀ ਨਾਟਕ ਦਾ ਜਨਮ ਉਨਵੀਂ ਸਦੀ ਦੇ ਅਖ਼ੀਰ ਯੂਰਪ ਵਿਚ ਹੋਇਆ ਸੀ। ਬੜੇ ਥੋੜੇ ਸਮੇਂ ਵਿਚ ਇਹ ਇਕ ਵਖਰਾ ਤੇ ਉਚ ਪਾਏ ਦਾ ਹੁਨਰ ਬਣ ਗਿਆ ਹੈ। ਪੰਜਾਬੀ ਵਿਚ ਤਾਂ ਇਸ ਦਾ ਜਨਮ ਅਜੇ ਕਲ ਹੀ ਹੋਇਆ ਹੈ। ਪਰ ਹੋਣਹਾਰ ਬੱਚੇ ਵਾਂਗ ਹੈ ਬੜਾ ਆਸ-ਉਪਜਾਊ। ਕੇਵਲ ੧੯੪੦ ਵਿਚ ਪੰਜਾਬੀ ਵਿਚ ਇਕਾਂਗੀ ਨਾਟਕਾਂ ਦੀਆਂ ਚਾਰ ਪੰਜ ਪੁਸਤਕਾਂ ਛਪ ਚੁਕੀਆਂ ਹਨ। ਜੇ ਕਿਤੇ ਇਹ ਖੇਲੇ ਵੀ ਜਾਣ ਲਗ ਪੈਣ ਤਾਂ ਪੰਜਾਬੀਆਂ ਦੀ ਬੋਲ ਚਾਲ ਤੇ ਰਹਿਣੀ ਬਹਿਣੀ ਵਿਚ ਇਨਕਲਾਬ ਆ ਸਕਦਾ ਹੈ।

ਮੰਨਾ ਸਿੰਘ ਦੇ ਇਹ ਇਕਾਂਗੀ ਨਾਟਕ ਪੰਜਾਬੀ ਵਿਚ ਇਕ ਨਵਾਂ ਵਾਧਾ ਕਰਨਗੇ। ਨਾਟਕ ਲੇਖਕ ਖ਼ੂਬ ਸਮਝਦਾ ਹੈ ਕਿ ਨਾਟਕ ਜਿੰਨਾ ਵੀ ਜ਼ਿੰਦਗੀ ਦੇ ਨੇੜੇ ਹੋਵੇ, ਉਨ੍ਹਾਂ ਹੀ ਕਾਮਯਾਬ ਹੈ ਇਨ੍ਹਾਂ ਸੋਸ਼ਲ ਨਾਟਕਾਂ ਦੇ

ਪਾਤਰ ਅਸੀਂ ਰੋਜ਼ ਦੇਖਦੇ ਹਾਂ।

ਇਨ੍ਹਾਂ ਵਿਚੋਂ "ਨਵੇਂ ਜ਼ਮਾਨੇ" ਸਭ ਤੋਂ ਵਧੇਰੇ ਕਾਮਯਾਬ ਹੈ। ਇਸ ਵਿਚ ਨਾਟਕ ਕਾਰ ਨੇ ਨੌਜਵਨਾਂ ਦੇ ਕਰੈਕਟਰ ਨੂੰ ਚੰਗੀ ਤਰ੍ਹਾਂ ਦਰਸਾਇਆ ਹੈ। ਨਿਰੰਜਨ ਵਾਂਗ ਆਮ ਕਾਲਜੀਏਟ ਹਵਾ ਦੇ ਘੋੜਿਆਂ ਤੇ ਸਵਾਰ ਹੁੰਦੇ ਹਨ। ਪਰ ਜਦੋਂ ਦੁਨੀਆਂ ਨਾਲ ਵਾਹ ਪੈਂਦਾ ਹੈ ਤਾਂ ਉਹ ਆਪਣੇ ਆਪ ਨੂੰ ਨਿਆਸਰੇ ਬਚੇ ਵਾਂਗ ਮਹਿਸੂਸ ਕਰਦੇ ਹਨ। ਇਸ ਨਾਟਕ ਦੀ ਬੋਲੀ ਪਾਤਰਾਂ ਨੂੰ ਐਨ ਢੁਕਦੀ ਹੈ। "ਮਹਿਮਾਨ ਨਿਵਾਜ਼" ਵਿਚ ਪੇਂਡੂਆਂ ਦੇ ਸਿਧ-ਪਧਰੇ ਪਰ ਕੁਰਬਾਨੀ ਨਾਲ ਨਕਾ ਨਕਾ ਭਰੇ ਹੋਏ ਸੁਭਾਵਾਂ ਦਾ ਝਲਕਾਰ ਹੈ। ਇਸ ਤੋਂ ਬਿਨਾਂ ਕਰਤਾ ਨੇ ਸਾਫ਼ ਦਸ ਦਿਤਾ ਹੈ ਕਿ ਵਿਧਵਾ ਆਸ਼ਰਮ ਜਾਂ ਯਤੀਮ-ਖ਼ਾਨੇ ਕੇਵਲ ਸੁਆਰਥੀ-ਖ਼ਾਨੇ ਹਨ। 'ਮਹਿਮਾਨ-ਨਿਵਾਜ਼' ਕੁਝ ਓਪਰਾ ਜਿਹਾ ਨਾ ਲਗਦਾ ਹੈ ਜੇ 'ਪ੍ਰਾਹੁਣੇ' ਜਾਂ ਕੋਈ ਹੋਰ ਪੰਜਾਬੀ ਸ਼ਬਦ ਹੁੰਦਾ ਤਾਂ ਕਿਹਾ ਚੰਗਾ ਲਗਦਾ।

'ਨਈਆ ਖੇਵਨਹਾਰ' ਸਾਡੇ ਸਮਾਜ ਦੀ ਇਕ ਦਰਦਨਾਕ ਝਾਕੀ ਹੈ। ਹਜ਼ਾਰਾਂ ਦੁਖੀ ਇਸਤ੍ਰੀਆਂ ਦੀਆਂ ਕੂਕ ਪੁਕਾਰਾਂ ਸੁਣੀਆਂ-ਅਣਸੁਣੀਆਂ ਹੋ ਰਹੀਆਂ ਹਨ। ਇਕ ਸ਼ਤਰੰਜ-ਬਾਜ ਸ਼ੱਕੀ ਸ਼ੌਹਰ ਨੂੰ ਆਪਣੀ ਮਰ ਰਹੀ ਇਸਤ੍ਰੀ ਨਾਲ ਕੀ! ਕਰਤਾ ਨੂੰ ਜ਼ਿੰਦਗੀ ਦਾ ਕਾਫ਼ੀ ਤਜਰਬਾ ਹੈ, ਹੁਨਰ ਦੀ ਘਾਟ ਅਭਿਆਸ ਨਾਲ ਪੂਰੀ ਹੋ ਸਕਦੀ ਹੈ।

ਮੰਨਾ ਸਿੰਘ ਜੀ ਦਾ ਇਹ ਕਾਮਯਾਬ ਯਤਨ ਸ਼ਲਾਘਾ ਯੋਗ ਹੈ। ਪੂਰਨ ਆਸ ਹੈ ਕਿ ਉਹ ਆਪਣੇ ਕੰਮ ਨੂੰ ਯਤੀਮ ਮਾਂ (ਪੰਜਾਬੀ) ਦੀ ਸੇਵਾ ਲਈ ਆਪਣਾ ਫ਼ਰਜ਼ ਸਮਝ ਕੇ ਜਾਰੀ ਰਖਣਗੇ।

ਮਾਡਲ ਪੰਜਾਬੀ ਕਾਲਜ
ਲਾਹੌਰ
੨੩-੨-੪੧

ਹਰਚਰਨ ਸਿੰਘ

ਪਿਆਰ-ਭੇਟ

ਆਪਣੀ ਪੂਜਜ ਮਾਤਾ ਜੀ ਨੂੰ ਜਿਨ੍ਹਾਂ ਦੇ ਨੇਕ-
ਪ੍ਰਭਾਵ ਨੇ ਮੇਰੀ ਸਮਰਥਾ ਤੇ ਦਲੇਰ-ਰੁਚੀ ਨੂੰ
ਦੁਨੀਆਂ ਦੀਆਂ ਨਾ-ਪਧਰੀਆਂ ਰਾਹਾਂ ਦੇ ਅਡੋ-
ਖੋੜਿਆਂ ਤੋਂ ਜਾਣੂ ਕੀਤਾ।
ਸ਼ਾਲਾ ਇਹ ਸੁਖਾਵਾਂ-ਪ੍ਰਛਾਵਾਂ ਸਾਡੇ ਤੋਂ ਕਦੀ ਨਾ ਹਟੇ।

ਮੰਨਾ ਸਿੰਘ

ਪਹਿਲੀ ਮਾਰਚ ੧੯੪੧

# ਨਵੇਂ-ਜ਼ਮਾਨੇ

## ਪਾਤਰ

ਨਿਰੰਜਨ
ਊਸ਼ਾ
ਸੁਮਿਤਰਾ
ਭਗਵਾਨ ਦਈ

ਆਨੰਦ ਭੂਸ਼ਨ

ਨੌਕਰ



ਇਕ ਚੰਗੇ, ਖਾਂਦੇ-ਪੀਂਦੇ ਘਰ ਦਾ ਡਾਈਨਿੰਗ ਰੂਮ (ਖਾਂਣ-ਕਮਰਾ) ਵਿਚਕਾਰ ਮੇਜ਼ ਉਤੇ ਚਿਟੀ ਚਾਦਰ ਵਿੱਛੀ ਹੈ, ਜਿਦ੍ਹੇ ਆਸ ਪਾਸ ਪੰਜ ਛੇ ਕੁਰਸੀਆਂ ਪਈਆਂ ਹਨ। ਚਵ੍ਹਾਂ ਪਾਸੇ ਕੰਧਾ ਤੇ ਕਾਗਜ਼ ਕਟ ਕੇ ਬਨਾਏ ਹੋਏ ਕਿਤ੍ਹੇ ਲਗੇ ਹਨ 'ਖਾਣਾ ਚਬਾਕੇ ਖਾਓ' 'ਲੋੜ ਤੋਂ ਥੋੜਾ ਘਟ ਖਾਓ' 'ਜ਼ਿੰਦਗੀ ਲਈ ਖਾਓ' ਆਦਿ। ਇਕ ਨੁੱਕਰੇ ਛੋਟੀ ਜੇਹੀ ਅਲਮਾਰੀ ਪਈ ਹੈ, ਜਿਦ੍ਹੇ ਵਿਚ ਬਰਤਨ ਪਏ ਮਲੂਮ ਹੁੰਦੇ ਹਨ—ਅੰਗੀਠੀ ਉਤੇ ਜਿਹੜੀ ਅੰਦਰ ਆਵਨ ਵਾਲੇ ਦਰਵਾਜ਼ੇ ਦੇ ਸਾਹਮਨੇ

ਹੈ, ਸਫ਼ੈਦ ਕਪੜਾ ਪਿਆ ਹੈ, ਜਿਸ ਦੇ ਸਾਹਮਣੇ ਹਿਸੇ ਉਤੇ 'ਆਓ ਸਾਜਨ !—ਜੀਆਇਆਂ !' ਉਨਿਆ ਹੋਇਆ ਹੈ ।

ਵੇਲਾ ਨੌਂ ਕੁ ਵਜੇ ਸਵੇਰ ਦਾ ਹੈ

ਦੋ ਇਸਤਰੀਆਂ ਅੰਦਰ ਆਉਂਦੀਆਂ ਦਿਸਦੀਆਂ ਹਨ । ਅਗੇ ਭਗਵਾਨ ਦਈ ਉਮਰ ਅਠਤਾਲੀ ਕੁ ਸਾਲ, ਸੂਫ਼ਿਆਨਾਂ ਸਾਦਾ ਸਾੜ੍ਹੀ ਬੰਨ੍ਹੀ ਹੋਈ ਤੇ ਪਿਛਲੀ ਦੀ ਪੈਂਤੀ ਕੁ ਸਾਲ, ਅਧ ਲੰਘੀ ਜਵਾਨੀ, ਪਰ ਫੈਸ਼ਨੇਬਲ )

ਭ: ਦ:—(ਦਰਵਾਜ਼ਿਓਂ ਅੰਦਰ ਲੰਘ ਕੇ ਰੁਕਦੀ ਹੋਈ) ਫਿਰ, ਕੀ ਖ਼ਿਆਲ ਏ ਤੇਰਾ ਸੁਮਿਤਰਾ ?

ਸੁਮਿਤਰਾ—(ਸਿਰ ਹਿਲਾ ਕੇ) ਖ਼ਿਆਲ ? (ਹਸਕੇ) ਮੁੰਡਾ ਕੁੜੀ ਰਾਜ਼ੀ ਤੇ ਕੀ ਕਰੇਗਾ ਕਾਜ਼ੀ ?

ਭ: ਦ:—ਨਾਂ ਅੜੀਏ ! ਦਸ ਸਿਧੀ ਤਰ੍ਹਾਂ ।

ਸੁਮਿਤਰਾ—ਕੀ ਦਸਾਂ ਭੂਆ ਜੀ ! ਮੈਨੂੰ ਤੇ ਚੰਨ-ਚਕੋਰ ਦੀ ਜੋੜੀ ਲਗਦੀ ਏ ।

ਭ: ਦ:—ਤੇ ਗਰ-ਘਾਟ !

ਸੁਮਿਤਰਾ—ਅਜ-ਕਲ ਕੌਣ ਪਿਆ ਤਕਦਾ, ਪੁਛਦਾ ਏ ਘਰ ਘਾਟ ? ਮੁੰਡਾ ਹੋਨਹਾਰ ਹੋਵੇ, ਸੋ ਓਹ ਹੈ ਈ। ਬੀ. ਏ. ਪਾਸ ਏ । ਐਮ. ਏ. ਦਾ ਐਤਕੀ ਇਮਤਿਹਾਨ ਦੇਣਾ ਸੂ । ਦੇਖਨ-ਪਰਖਨ ਵਿਚ ਚੰਗਾ, ਮੂੰਹ-ਚਿਤ ਲਗਨ ਵਾਲਾ, ਸਿਆਣਾ ਤੇ ਹੁਸ਼ਿਆਰ।

ਭ: ਦ:—ਪਰ..............

ਸੁਮਿਤਰਾ—(ਗਲ ਟੋਕ ਕੇ) ਪਰ ਕੀ ? ਲਾਇਕ ਮੁੰਡਿਆਂ ਨੂੰ ਰਿਜ਼ਕ

ਦਾ ਘਾਟਾ ਏ ? ਅਕਸਰ ਕਮਾ ਕੇ ਈ ਧਨ-ਜਾਇਦਾਤਾਂ ਜੁੜਦੀਆਂ ਬਣਦੀਆਂ ਨੇ।

ਭ: ਦ:—ਪਰ ਸੁਮਿਤਰਾ ! ਚੰਨਾਂ ! ਕੁਝ ਨਾਂ ਕੁਝ ਤੇ ਵੇਖੀਦਾ ਈ ਏ ਨਾ।

ਸੁਮਿਤਰਾ—ਅਜ ਕਲ ਬਸ ਮੁੰਡੇ ਈ ਵੇਖੀਦੇ ਨੇ ਤੇ ਓਹ ਵੀ ਕੁੜੀਆਂ ਆਪੇ ਵੇਖ ਲੈਂਦੀਆਂ ਨੇ। ਊਸ਼ਾ ਕੋਈ ਅੰਜਾਣੀ ਤੇ ਨਹੀਂ ਨਾਂ, ਕਾਲਜ ਵਿਚ ਪੜ੍ਹਦੀ ਏ। (ਸ਼ਰਾਰਤ ਨਾਲ) ਨਿਹੁੰ ਐਵੇਂ ਥੋੜੇ ਲਗਦੇ ਨੇ, ਵੇਖਿ-ਪਰਖੇ ਬਿਨਾਂ ?

ਭ: ਦ:—(ਝੇਪ ਕੇ) ਛਡ ਪਰ੍ਹਾਂ ! ਤੈਨੂੰ ਕੀ ਪਤਾ ਏ ?

ਸੁਮਿਤਰਾ-ਨਹੀਂ, ਕੁਝ ਵੀ ਪਤਾ ਨਹੀਂ। ਅਜੇ ਤੇ ਪਰਸੋਂ ਸ਼ਾਮ ਨੂੰ ਮੈਂ ਨਹਿਰ ਦੇ ਕੰਢੇ ਤੇ ਦੋਹਾਂ ਨੂੰ ਫਿਰਦਿਆਂ ਤਕਿਆਂ ਸੀ, ਮੈਂ ਸ਼ਾਮੋਂ ਨਾਲ ਸੈਰ ਨੂੰ ਗਈ ਸਾਂ।

ਭ: ਦ:—(ਮੁਸਕਰਾਕੇ) ਬੜੀ ਝੂਠੀ ਏ। ਮੈਨੂੰ ਆਖ ਗਈ ਸੀ, ਸਾਡੇ ਕਾਲਜ ਵਿਚ ਖੇਲ, ਡਰਾਮਾ ਜਾਂ ਪਤਾ ਨਹੀਂ ਕੀ ਏ।

ਸੁਮਿਤਰਾ—ਮੇਰੇ ਘਰ ਤੇ ਦੋਵੇਂ ਚਾਹ ਵੀ ਪੀ ਆਏ ਨੇਂ।

ਭ: ਦ:-ਕਦੋਂ ?

ਸੁਮਿਤਰਾ—ਕਈ ਦਿਨ ਹੋ ਗਏ ਨੇਂ। ਤਦ ਈ ਤੇ ਮੈਂ ਤੁਹਾਨੂੰ ਆ ਕੇ ਆਖਿਆ ਸੀ। ਓਨ੍ਹਾਂ ਹੀ ਤੇ ਮੈਨੂੰ ਇਹ ਕੰਮ ਸਪੁਰਦ ਕੀਤਾ ਹੋਇਆ ਏ।

ਭ: ਦ:—ਤੂੰ ਬੜੀ ਉਸਤਾਦ ਏਂ। ਕਿਡੇ ਵਲ-ਫਰੇਬ ਨਾਲ ਆਕੇ ਗਲ ਕੀਤੀ ਸਈ।

ਸੁਮਿਤਰਾ—ਫਿਰ ਕੀ ਕਰਦੀ ? ਭੈਣ ਦਾ ਪੱਖ ਤੇ ਕਰਨਾ ਈ ਸੀ ਨਾਂ ?

ਭ: ਦ:—ਪਰ ਸੁਮਿਤਰਾ ! ਉਂਞ ਮੈਨੂੰ ਇਜੇਹੀਆਂ ਹੋਛੀਆਂ ਗੱਲਾਂ ਚੰਗੀਆਂ ਨਹੀਂ ਲਗਦੀਆਂ। ਜੋ ਕੁਝ ਮਾਪੇ ਤਕ ਜਾਣ ਸਕਦੇ ਨੇ ਓਹ ਮਾਪੇ ਈ ਕਰ ਸਕਦੇ ਨੇਂ। ਰੌਲਾ ਤੇ ਪੈ ਗਿਆ ਏ ਅਜ ਕਲ

ਕਿ ਮੁੰਡੇ-ਕੁੜੀਆਂ ਆਪਣੀ ਮਰਜ਼ੀ ਕਰ ਲੈਣ, ਪਰ ਹੈ ਇਹ ਗਲ ਕਸੂਤਰੀ।

ਸੁਮਿਤਰਾ–ਕਿਉ ?

ਭ: ਦ:–ਐਵੇਂ ਮੁੰਡੇ-ਕੁੜੀਆਂ ਵੇਖੋ ਵੇਖੀ ਗਲਾਂ ਪਏ ਕਰਦੇ ਨੇਂ। ਨਾਂਹ ਮੁੰਡਿਆ ਦਾ ਵਿਸਾਹ ਏ ਨਾਂ ਕੁੜੀਆਂ ਦਾ।

ਸੁਮਿਤਰਾ-ਨਹੀਂ ਭੂਆ, ਇਹ ਸਿਆਣਿਆ ਦਾ ਏਵੇਂ ਖ਼ਿਆਲ ਏ। ਅਜ-ਕਲ ਦੇ ਸਮੇਂ ਬੜੇ ਚਾਤਰ ਨੇਂ।

ਭ: ਦ:–ਨਿਰੇ ਚਾਤੁਰ ਈ ਨੇਂ, ਵਾਧੀ-ਘਾਟੀ ਨਹੀਂ ਸਮਝਦੇ।

ਸੁਮਿਤਰਾ–ਇਹ ਵੀ ਕੋਈ ਗਲ ਏ ?

ਭ: ਦ: ( ਦ੍ਰਿੜਤਾ ਨਾਲ ) ਗਲ ਕਿਉਂ ਨਹੀਂ, ਕਦੀ ਅਜ਼ਮਾ ਲਈ ਭਾਂਵੇ।

ਸੁਮਿਤਰਾ-ਚੰਗਾ ਭੂਆ ਇਵੇਂ ਸਹੀ–ਪਰ ਸਮੇਂ ਨਾਲ ਚਲਨਾਂ ਤੇ ਪੈਂਦਾ ਈ ਏ ਨਾਂ।

ਭ: ਦ:–ਸਮੇਂ ਨੂੰ ਤੇ ਵੱਗ ਗਈ ਏ; ਨਵੀਆਂ ਨਵੀਆਂ ਗਲਾਂ ਤੇ ਨਵੇਂ ਨਵੇਂ ਚਾਲੇ। ਪਰ ਫਸੀ ਨੂੰ ਫੜਕਣ ਕੀ। ਮੈਂ ਵੀ ਤੇਰੇ ਆਖੇ ਲਗ ਕੇ ਕਰੀ ਜਾਨੀਂ ਆਂ, ਨਹੀਂ ਤੇ ਉਸ਼ਾ ਦੇ ਪਿਤਾ ਜੀ ਵੀ ਇਨ੍ਹਾਂ ਗਲਾਂ ਦੇ ਬੜੇ ਉਲਟ ਸਨ। (ਹਉਕਾ ਭਰਦੀ ਏ ) ਤੇ ਜੇ ਕੋਠੇ ਉਤੇ ਵਡਕੀ ਨੂੰ ਪਤਾ ਲਗ ਜਾਏ ਤਾਂ ਸੜ੍ਹਾਂ ਈ ਪੀ ਜਾਏ। (ਦੋਵੇ ਕੁਝ ਚਿਰ ਹੌਲੀ ਹੌਲੀ ਗਲਾਂ ਕਰਦੀਆਂ ਨੇ, ਸੁਮਿਤਰਾ ਠੀਕ ਠੀਕ ਕਰਦੇ ਮੁਸਕਰਾਂਦੀ ਜਾਂਦੀ ਏ)

ਸੁਮਿਤਰਾ–ਭੂਆ ਨਵੇਂ ਜ਼ਮਾਨੇ ਆ ਗਏ ਨੇ ਮੇਰੇ ਤੇਰੇ ਕੀ ਵਸ ? (ਹਥ ਘੜੀ ਨੂੰ ਵੇਖ) ਉਹੋ ! ਵਕਤ ਤੇ ਬੜਾ ਹੋ ਗਿਆ ਏ, ਨੌਂ ਵਜਨ ਵਾਲੇ ਨੇਂ। ਉਸ਼ਾ ਕਿਥੇ ਵੇ ?

ਭ: ਦ:–ਉਹ ਕੋਠੇ ਤੇ ਦਾਦੀ ਕੋਲ ਬੈਠੀ ਹੋਈ ਏ।

ਸੁਮਿਤਰਾ–ਪਰ ਅਜੇ ਨਿਰੰਜਨ ਵੀ ਨਹੀਂ ਆਇਆ।

ਬਾਹਰ ਬੂਟਾਂ ਦੀ ਪੈਖੜ ਸੁਨਾਈ ਦੇਂਦੀ ਏ ਤੇ ਪਲ ਕੁ ਮਗਰੋਂ ਇਕ ਜਵਾਨ, ਉਮਰ ੨੫ ਕੁ ਸਾਲ, ਪੂਰਾ ਅਪ-ਟੂ-ਡੇਟ ਸੂਟ,ਟਾਈ, ਕਾਲਰ ਨਾਲ ਡਟਿਆ-ਫਟਿਆ ਝੁਕਦਾ ਹੋਇਆ ਮੁਸਕਰਾਉਣ ਦੀ ਕੋਸ਼ਸ਼ ਕਰਦਾ ਅੰਦਰ ਆਉਂਦਿਆਂ ਦੋਵੇਂ ਹਥ ਜੋੜ ਕੇ 'ਪ੍ਰਣਾਮ' ਕਹਿੰਦਾ ਹੈ। ਊਸ਼ਾ ਦੀ ਮਾਂ ਉਨ੍ਹੂੰ ਸਿਰ ਤੋਂ ਪੈਰਾਂ ਤੀਕ ਬੜੇ ਗਹੁ ਨਾਲ ਵੇਖਦੀ ਏ, ਤੇ ਪ੍ਰਸੰਨ ਚਿਤ ਸਿਰ ਹਿਲਾਂਦੀ ਹੋਈ ਕੁਰਸੀ ਤੇ ਬੈਠਣ ਦਾ ਇਸ਼ਾਰਾ ਕਰਦੀ ਹੈ, ਓਹ ਸ਼ਰਮਾਂਦਾ ਹੋਇਆ ਕੁਰਸੀ ਤੇ ਬੈਠ ਜਾਂਦਾ ਹੈ।

ਸੁਮਿਤਰਾ–ਤੁਸੀ ਤੇ ਦੇਰ ਕਰ ਦਿਤੀ, ਨਿਰੰਜਨ !

ਨਿਰੰਜਨ–(ਕੁਝ ਝੁਕਦਾ ਤੇ ਕੁਝ ਹਸਨ ਦੀ ਕੋਸ਼ਸ਼ ਕਰਦਾ ਹੋਇਆ) ਉਵੇਂ ਜ਼ਰਾ ਕੰਮ ਪੈ ਗਿਆ ਸੀ, ਭੈਣ ਜੀ !

ਭਗਵਾਨ ਦਈ–ਕਿਹੜੇ ਕਾਲਜ ਪੜ੍ਹਦੇ ਹੋ, ਕਾਕਾ ਜੀ ?

ਨਿਰੰਜਨ–ਜੀ ਮਿਸ਼ਨ ਕਾਲਜ।

ਭ: ਦ:–ਤੁਹਾਡੇ ਘਰ ਕਿਥੇ ਨੇਂ ?

ਨਿਰੰਜਨ–ਜੀ ਇਥੇ ਈ ਨੇਂ।

ਭ: ਦ:–(ਉਚੀ ਅਵਾਜ਼ ਵਿਚ) ਮੁੰਨੂ ! ਮੁੰਨੂ !! ਚਾਹ ਲਿਆ। (ਨਿਰੰਜਨ ਨੂੰ) ਤੇ ਤੁਹਾਡੇ ਪਿਤਾ ਜੀ ?

ਨਿਰੰਜਨ–ਮੇਰੇ ਪਿਤਾ ਜੀ ਨੂੰ ਗੁਜ਼ਰੇ ਛੇ ਸਤ ਸਾਲ ਹੋ ਗਏ ਨੇ, ਮੇਰੀ ਮਾਤਾ ਜੀ ਤੇ ਛੋਟੀ ਭੈਣ ਇਥੇ ਈ ਰਹਿੰਦੀਆਂ ਨੇ।

ਭਗਵਾਨ ਦਈ-ਹੋਰ ਕੋਈ ਭੈਣ ਭਰਾ ?

ਨਿਰੰਜਨ–ਜੀ ਬਸ ਅਸੀ ਦੋਵੇਂ ਭੈਣ ਭਰਾਂ ਈ ਹਾਂ।

ਭ: ਦ:—ਪੜ੍ਹਨ ਤੋਂ ਪਿਛੋਂ ਕੀ ਕਰਨ ਦਾ ਇਰਾਦਾ ਏ ?

ਨਿਰੰਜਨ—ਜੀ ਕੁਝ ਕਹਿ ਨਹੀਂ ਸਕਦਾ ਪਰ ਹਿੰਮਤ ਲੋੜੀਂਦੀ ਏ, ਜੋ ਚਾਹੀਏ ਜੋ ਜਾਂਦਾ ਹੈ। ਮੈਂ ਕਈ ਜਗ੍ਹਾ ਹੁਣ ਤੋਂ ਈ ਕੋਸ਼ਸ਼ ਕਰ ਰਿਹਾ ਹਾਂ ਤੇ ਉਮੈਦ ਹੈ, ਸ਼ਾਇਦ ਇਮਤਿਹਾਨ ਤੋਂ ਪਹਿਲਾਂ ਈ ਕਿਧਰੇ ਕਾਮਯਾਬ ਹੋ ਜਾਵਾਂ।

ਭ: ਦ:—ਤੇ ਫਿਰ ਇਮਤਿਹਾਨ ਨਹੀਂ ਦਿਓਗੇ ?

ਨਿਰੰਜਨ—ਜੀ ਦਿਆਂਗਾ ਕਿਉਂ ਨਹੀਂ, ਪ੍ਰਾਈਵੇਟ ਇਮਤਿਹਾਨ ਦੇ ਦਿਆਂਗਾ।

ਨੌਕਰ ਟਰੇ ਵਿਚ ਟੀ ਸੈਟ ਰਖੀ ਚਾਹ ਲੈ ਕੇ ਆਉਂਦਾ ਹੈ ਤੇ ਮੇਜ਼ ਉਤੇ ਰਖ ਦੇਂਦਾ ਹੈ, ਸੁਮਿਤਰਾ ਖੰਡ, ਚਾਹ ਆਦਿ ਪਿਆਲੀਆਂ ਵਿਚੀ ਪਾਂਦੀ ਹੈ । ਸਾਰੇ ਚਮਚਿਆਂ ਨਾਲ ਪਿਆਲੀਆਂ ਵਿਚ ਖੰਡ ਰਲਾਂਦੇ ਨੇਂ, ਕਿ ਕੋਠੇ ਉਤੋਂ ਕਮਜ਼ੋਰ ਤੇ ਬਿਰਧ ਅਵਾਜ਼ ਆਉਂਦੀ ਏ

ਅਵਾਜ਼—ਭਗਵਾਨ ਦਈਏ, ਵਹੁਟੀਏ ! ਹੇਠਾ ਕੀ ਪਈ ਕਰਨੀ ਏ, ਜ਼ਰਾ ਕੋਠੇ ਤੇ ਆ।

ਭਗਵਾਨ ਦਈ—ਲਓ ਜੀ ਬੁਲਾਵਾ ਵੀ ਆ ਗਿਆ ਏ (ਉਠਦੀ ਏ)

[ਨਿਰੰਜਨ ਪਿਆਲੀ ਵਿਚ ਚਮਚਾ ਫੇਰਦਾ ਨੀਵੀਂ ਨਜ਼ਰ ਕਰੀ ਕੁਝ ਸੋਚਦਾ ਏ—

ਭਗਵਾਨ ਦਈ ਖਲੋਕੇ ਅਖਾਂ ਤੇ ਸਿਰ ਦੇ ਇਸ਼ਾਰੇ ਨਾਲ ਸੁਮਿਤਰਾ ਨੂੰ ਆਪਨੀ ਪਰਵਾਨਗੀ ਦੇਂਦੀ ਹੈ—ਸੁਮਿਤਰਾਂ ਮੁਸਕ੍ਰਾਂਦੀ ਹੈ, ਭਗਵਾਨ ਦਈ ਜਾਂਦੀ ਹੈ)

ਸੁਮਿਤਰਾ—(ਮੁਸਕਰਾ ਕੇ) ਨਿਰੰਜਨ ! ਮੁਬਾਰਕ !

ਨਿਰੰਜਨ–(ਅਖੀਆਂ ਵਿਚ ਚਮਕ) ਸਚ-ਮੁਚ !
ਸੁਮਿਤਰਾ–ਤੇ ਹੋਰ ਝੂਠ ?
ਨਿਰੰਜਨ–ਮਖ਼ੌਲ ਨਾਂ ਕਰੋ ਭੈਣ ਜੀ।
ਸੁਮਿਤਰਾ–ਹਛਾ ਭਈ ਮਖ਼ੌਲ ਈ ਸਹੀ।
ਨਿਰੰਜਨ-ਉਨਾਂ ਤੇ ਕੁਝ ਕਿਹਾ ਨਹੀਂ।
ਸੁਮਿਤਰਾ–ਤੇ ਤੈਨੂੰ ਕੀ ਕਹਿਣਾ ਸੀ ਭਲਾ ?
ਨਿਰੰਜਨ–oh ! lucky (ਵਾਹਵਾ ਖ਼ੁਸ਼ ਕਿਸਮਤ)
ਸੁਮਿਤਰਾ–ਪਰ ਇਕ ਗਲ ਏ।
ਨਿਰੰਜਨ-(ਉਤਾਵਲਾ ਹੋਕੇ) ਕੀ ?
ਸੁਮਿਤਰਾ–ਥੋੜੀ ਟੇਡੀ ਗਲ ਏ।
ਨਿਰੰਜਨ-(ਕਾਹਲਾ ਪੈਕੇ) ਛੇਤੀ ਦਸੋ ਭੈਣ ਜੀ ! ਰੰਗ ਵਿਚ ਭੰਗ ਨਾਂ ਪਾਓ।

ਸੁਮਿਤਰਾ-(ਜ਼ਰਾ ਝਕ ਝਕ ਕੇ) ਤੁਸੀ ਜਾਣਦੇ ਹੋ, ਮੈਂ ਇਸ ਕੰਮ ਲਈ ਕਿੰਨਾਂ ਜ਼ੋਰ ਲਾਇਆ ਹੈ।

ਨਿਰੰਜਨ–ਬਹੁਤ ਹਛੀ ਤਰ੍ਹਾਂ, ਪਰ...........।
ਸੁਮਿਤਰਾ–ਜੇਰਾ ਕਰੋ, ਕਾਹਲੇ ਨਾਂ ਪਵੋ, ਮੈਂ ਸਭ ਕੁਝ ਦਸਦੀ ਹਾਂ।
ਨਿਰੰਜਨ–(ਹੋਰ ਉਤਾਵਲਾ ਹੋ ਕੇ) ਕਾਹਲਾ ਕਿੱਕਨ ਨਾਂ ਪਵਾ ?
ਸਮਿਤਰਾ–ਹਛਾ ਸੁਣੋ ਕਹਿੰਦੇ ਨੇ ਕਿ ਅਸੀ ਨਕਦ ਕੁਝ ਨਹੀਂ ਦੇ ਸਕਦੇ ।

ਨਿਰੰਜਨ–oh ! never mind [ਪਰਵਾਹ ਨਹੀਂ] ਇਹ ਵੀ ਕੋਈ ਗਲਾਂ ਚੋਂ ਗਲ ਸੀ। ਮੈਨੂੰ ਸਿਰਫ ਉਸ਼ਾ ਚਾਹੀਦੀ ਏ ਤੇ ਬਸ !

ਉਸ਼ਾ; ਨੌ ਜਵਾਨ, ਉਮਰ ਅਠਾਰਾਂ ਸਾਲ, ਖ਼ੂਬਸੂਰਤ,

ਹਸੂੰ, ਹਸੂੰ ਕਰਦਾ ਚੇਹਰਾ, ਨਿਖਰੇ ਹੋਏ ਅੰਗ, ਫਬਵੀਂ ਸਾੜ੍ਹੀ ਪਹਿਣੀ, ਮੁਸਕਰਾਂਉਂਦੀ ਹੋਈ ਦਾਖਲ ਹੁੰਦੀ ਹੈ

ਸੁਮਿਤਰਾ—[ਉਸ਼ਾ ਆਉਂਦੀ ਤਕ ਕੇ] ਲਓ ਫਿਰ, ਜੇ ਓਹੀ ਚਾਹੀਦੀ ਜੇ, ਤਾਂ ਓਹ ਤੇ ਆ ਗਈ ਜੇ।

ਨਿਰੰਜਨ—(ਹਸਦਾ ਹੋਇਆ ਉਠ ਕੇ) ਗੁਡ ਮਾਰਨਿੰਗ ਮਿਸ ਉਸ਼ਾ

ਉਸ਼ਾ—ਗੁਡ-ਮਾਰਨਿੰਗ !

ਸੁਮਿਤਰਾ—(ਮਖ਼ੌਲ ਨਾਲ) ਜੀ ! ਸਾਡੀ ਵੀ ਗੁਡ-ਮੋਰਨੀ ! ਉਸ਼ਾ ਜੀ !

ਉਸ਼ਾ—(ਮੁਸਕਰਾਂਦੀ ਹੋਈ ) ਬਹੁਤ ਹਛਾ ! ਤੁਸੀ ਤੇ ਪਿਛੇ ਈ ਰਹਿ ਗਏ ?

ਸੁਮਿਤਰਾਂ—ਹਾਂ ਜੀ ! ਸਾਨੂੰ ਹੁਣ ਕੌਣ ਪੁਛਦਾ ਏ ?

ਉਸ਼ਾ--(ਕੁਝ ਜਾਨਣ ਦੀ ਇਛਾ ਨਾਲ) ਕਿਉਂ ?

ਸੁਮਿਤਰਾ--ਕਿਉਂਕਿ ਅਸੀ ਉਸ਼ਾ ਜੀ ਨੂੰ ਵਧਾਈ ਦੇਣ ਲਈ ਬੈਠੇ ਹਾਂ।

ਕੇਸ਼ਾ--[ਪ੍ਰਸੰਨ ਹੋ ਕੇ] ਵਧਾਈ ?

ਸੁਮਿਤਰਾ—ਹਾਂ ਜੀ ਵਧਾਈ ! ਨੀਂਗਰ-ਚੰਦ ਨਾਲ ਮਿਕਾਪ ਦੀ ਵਧਾਈ।

ਉਸ਼ਾ ਸਮਝ ਜਾਂਦੀ ਹੈ, ਤੇ ਸ਼ਰਮਾਂਦੀ ਹੋਈ ਨਿਰੰਜਨ ਵਲ ਤਕਦੀ ਹੈ, ਜਿਹੜਾ ਨੀਵੀਂਆਂ ਅਖਾਂ ਕਰੀ ਸ਼ਰਮਾਂਦਾ ਹੋਇਆ ਮੁਸਕਰਾ ਰਿਹਾ ਹੈ-ਉਸ਼ਾ ਨੀਵੀਆਂ ਨਜ਼ਰਾਂ ਕਰੀ ਕੁਰਸੀ ਤੇ ਬੈਠ ਜਾਂਦੀ ਹੈ

ਸੁਮਿਤਰਾਂ--[ਉਠਦੀ ਹੋਈ] ਲਓ ਫਿਰ ਸਾਨੂੰ ਭੁਲ ਨ ਜਾਣਾ।

ਨਿਰੰਜਨ ਤੇ ਉਸ਼ਾ--[ਇਕਠੇ] ਕਿਉਂ, ਤੁਸੀਂ ਕਿਥੇ ਚਲੇ ਹੋ ?

ਸੁਮਿਤਰਾ--(ਮਖ਼ੌਲ ਨਾਲ) ਜਿਥੇ ਸਾਡੀ ਲੋੜ ਏ।

ਉਸ਼ਾ—ਤੇ ਇਥੇ ਨਹੀਂ ?

ਸੁਮਿਤਰਾ--[ਜਾਂਦੀ ਹੋਈ ਉਸ਼ਾ ਨੂੰ ਚੂੰਢੀ ਵਢ ਕੇ] ਇਕ ਤੂੰ ਹੋਵੇ ਇਕ ਮੈਂ ਹੋਵਾਂ।

ਉਸ਼ਾ ਤੇ ਨਰਿੰਜਨ ਇਕ ਦੂਜੇ ਵਲੋਂ ਅਖੀਆਂ ਵਿਚ ਅਖੀਆਂ ਪਾ ਕੇ ਤਕਦੇ ਨੇ, ਜਿਹੜੀਆਂ ਪਿਆਰ-ਸੁਨੇਹੇ ਦੇਂਦੀਆਂ ਨੇ, ਕੁਝ ਚਿਰ ਚੁਪ-ਚਾਪ ਇਹੀ ਹਾਲਤ ਰਹਿੰਦੀ ਹੈ।

ਨਿਰੰਜਨ—(ਮੁਸਕ੍ਰਾ ਕੇ) ਸਾਡੇ ਸੁਪਨੇ ਸਚੇ ਹੋਂਦੇ ਦਿਸਦੇ ਨੇ।

ਉਸ਼ਾ—(ਚਾਅ ਨਾਲ) ਕੀ ਗਲ ਹੋਈ?

ਨਿਰੰਜਨ—ਮੈਨੂੰ ਤੇ ਮਾਤਾ ਜੀ ਨੇ ਦੋ ਚਾਰ ਗਲਾਂ ਹੀ ਪੁਛੀਆਂ ਸੁਮਿਤਰਾ ਭੈਣ ਨੂੰ ਈ ਕੁਝ ਦਸਿਆ ਏ।

ਉਸ਼ਾ--ਪਰ......

ਨਿਰੰਜਨ—(ਗਲ ਟੋਕ ਕੇ) ਪਰ ਪੁਰ ਕੁਝ ਨਹੀਂ ਇਸ ਵੇਲੇ। ਖ਼ੁਸ਼ੀ ਮਨਾਓ, ਉਸ਼ਾ ਜੀ, ਖ਼ੁਸ਼ੀ!

ਉਸ਼ਾ—ਨਹੀਂ, ਮੈਂ ਕਹਿਣ ਲਗੀ ਸੀ ਕਿ ਤੁਸੀ ਮਰਦ ਬੜੇ ਕੋਰੇ ਹੁੰਦੇ ਓ, ਕਿਧਰੇ ਤੋਤਾ-ਚਸ਼ਮ ਨਾ......

ਨਿਰੰਜਨ—(ਖ਼ੁਸ਼ੀ ਵਿਚ ਮਤਵਾਲਾ ਹੋਇਆ) ਇਸ ਸਜਰੇ ਮੌਕੇ ਤੇ ਬਾਸੀ ਗਲਾਂ ਨਾ ਕਰੋ, (ਹੌਲੀ ਹੌਲੀ ਗਾਉਂਦਾ ਹੈ)

ਜਦ ਦਿਲ ਵਿਚ ਮਿਲ ਜਾਏ ਦਿਲ ਸਜਨਾ!
ਜਾਂਦਾ ਏ ਕਲੇਜਾ ਹਿਲ ਸਜਨਾ!
ਜਦ ਦਿਲ ਵਿਚ... ... ... ... ... !

ਉਸ਼ਾ—ਬਹੁਤੇ ਮਸਤਾਨੇ ਨਾ ਬਣੋ, ਕੋਈ ਮਤਲਬ ਦੀ ਗਲ ਕਰੋ।

ਨਿਰੰਜਨ—ਮਤਲਬ ਦੀ ਗਲ ਕੀ? ਉਸ਼ਾ ਜੀ ਮੈਂ ਜ਼ਿੰਦਗੀ ਦਾ ਐਸਾ

ਪ੍ਰੋਗ੍ਰਾਮ ਬਣਾਇਆ ਏ ਕਿ ਬਸ ਕੁਝ ਨਾ ਪੁਛੋ।

ਊਸ਼ਾ–ਕੀ ਪ੍ਰੋਗ੍ਰਾਮ ਹੈ, ਭਲਾ ਮੈਂ ਵੀ ਤੇ ਸੁਣਾਂ ?

ਨਿਰੰਜਨ–ਊਸ਼ਾ ਜੀ ! ਮੈਂ ਇਕ ਸੂਰਤ ਮਿਲਜ਼ ਨੂੰ ਚਿਠੀ ਲਿਖੀ ਹੈ, ਉਨ੍ਹਾਂ ਨੂੰ ਬੜਾ bluff (ਚਕਮਾ ਦੇਣਾ) ਕੀਤਾ ਹੈ ਤੇ ਲਿਖਿਆ ਹੈ ਕਿ ਮੈਂ ਉਨ੍ਹਾਂ ਦੇ ਬਿਜ਼ਨੈਸ ਨੂੰ ਦੂਣਾ ਕਰ ਸਕਦਾ ਹਾਂ, ਪਰ ਸ਼ਰਤ ਇਹ ਭੇਜੀ ਹੈ ਕਿ ਘਟ ਤੋਂ ਘਟ ੬੦੦) ਮਾਹਵਾਰ ਤਨਖ਼ਾਹ, ਤੇ ਭੱਤਾ ਵਖਰਾ ਦੇਣ ਤਾਂ, ਜੇ ਉਹ ਮੰਨ ਜਾਵਣ ਤਾਂ ਕਿਹਾ ਲੁਤਫ਼ ਆ ਜਾਏ ਜ਼ਿੰਦਗੀ ਦਾ ।' ਸਮੁੰਦਰ ਦੇ ਕਿਨਾਰੇ ਬੰਗਲੇ ਵਿਚ, ਊਸ਼ਾ ਜਿਹਾ ਜੀਵਨ ਸਾਥੀ ਨਾਲ ਲੈ ਕੇ......ਬਸ ਸ੍ਵਰਗ ਹੋਰ ਕੀ ਏ ?

ਊਸ਼ਾ–ਤੇ ਜੇ ਭਲਾ ਇਹ ਹਵਾਈ ਕਿਲ੍ਹਾ ਨਾ ਬਣੇ ਤਾਂ ?

ਨਿਰੰਜਨ–ਤੁਸੀ ਫ਼ਿਕਰ ਨਾ ਕਰੋ ਊਸ਼ਾ ਜੀ ! ਮੈਂ ਬੜਾ ਕੁਝ ਕਰ ਸਕਦਾ ਹਾਂ ਤੇ ਫਿਰ ਤੁਹਾਡੇ ਸਾਥ ਵਿਚ–ਆਖੋ ਤੇ ਹਿਮਾਲੀਆ ਨੂੰ ਸਮੁੰਦਰ ਵਿਚ ਸੁਟ ਦਿਆਂ।

ਊਸ਼ਾ–ਓਹੋ ! ਏਨੀ ਗਲ ਏ ?

ਨਿਰੰਜਨ–ਤੇ ਨਹੀਂ ਹੋਰ ?

ਊਸ਼ਾ–ਤੁਸੀ ਭਾਵੇਂ ਕੀ ਪਏ ਕਰੋ, ਪਰ ਇਸਤਰੀ ਤੇ ਸਿਰਫ਼ ਸ਼ਰਧਾ ਹੀ ਕਰ ਸਕਦੀ ਹੈ, (ਅੰਗੀਠੀ ਵਲ ਇਸ਼ਾਰਾ ਕਰ ਕੇ) ਓਹ, ਮੈਂਟਲ-ਪੀਸ ਕਲਾਥ, (ਅੰਗੀਠੀ ਤੇ ਵਿਛਿਆ ਕਪੜਾ) ਤਕਿਆ ਜੇ ?

ਨਿਰੰਜਨ–(ਤਕ ਕੇ) "ਆਓ ਸਾਜਨ–ਜੀ ਆਇਆਂ !" ਖ਼ੂਬ ਖ਼ੂਬ ! ਬੜਾ ਖ਼ੂਬਸੂਰਤ ਮਾਟੋ ਹੈ।

ਊਸ਼ਾ–ਇਹ ਕਲ ਹੀ ਬਣਾਇਆ ਏ, ਦਿਨ ਰਾਤ ਲਗ ਕੇ, ਸਿਰਫ਼...

ਨਿਰੰਜਨ–(ਗਲ ਪੂਰੀ ਕਰਦਾ ਹੋਇਆ) ਮੇਰੀ ਆਮਦ ਸਦਕਾ ?

ਊਸ਼ਾ–(ਸ਼ਰਮਾ ਕੇ ਸਿਰ ਨੀਵਾਂ ਕਰਦੀ ਹੋਈ) ਜੀ। (ਸਿਰ ਉਤਾਂਹ ਕਰ ਕੇ) ਓਹੋ! ਚਾਹ ਤੇ ਕਿਸੇ ਪੀਤੀ ਹੀ ਨਹੀਂ! ਮੈਂ ਤੇ ਪਹਿਲਾਂ ਹੀ ਪੀ ਆਈ।

ਨਿਰੰਜਨ–ਜਦ ਚਾਹ ਮਿਲ ਜਾਏ ਤਾਂ ਚਾਹ ਦੀ ਕੀ ਲੋੜ ?

ਊਸ਼ਾ--(ਖ਼ਾਲੀ ਪਿਆਲੀ ਵਿਚ ਚਾਹ ਪਾਂਦੀ ਹੋਈ) ਨਹੀਂ ਥੋੜੀ ਪੀਓ, ਪਹਿਲੀ ਪਿਆਲੀ ਠੰਢੀ ਹੋ ਗਈ ਏ, ਉਹ ਰਹਿਣ ਦਿਓ।

ਨਿਰੰਜਨ–ਇਕ ਸ਼ਰਤ ਤੇ ਪੀਵਾਂਗਾ।

ਊਸ਼ਾ–ਕੀ ਸ਼ਰਤ ?

ਨਿਰੰਜਨ–ਤੁਸੀ ਉਹ ਗੀਤ ਸੁਣਾਓ, ਉਹ।

ਹਮਰੀ......ਤੁਮ ਸਿਓਂ ਪ੍ਰੀਤ ਸੁੰਦਰੀਆ, ਹਮਰੀ ਤੁਮ ਸਿਉ ਪ੍ਰੀਤ।

ਊਸ਼ਾ–(ਸਿਰ ਹਿਲਾ ਕੇ) ਉਹੂੰ, ਮੈਨੂੰ ਸ਼ਰਮ ਆਉਂਦੀ ਏ, ਮੈਂ ਮਾਤਾ ਜੀ ਤੋਂ ਲੁਕ ਕੇ ਆਈ ਹਾਂ ਤੇ ਨਾਲੇ ਗੀਤ ਸਿਰਫ਼ ਕਾਲਜ-ਸਟੇਜ ਤੇ ਹੀ ਗਾ ਸਕਦੀ ਹਾਂ ਤੁਹਾਡੇ ਸਾਹਮਣੇ ਅਜੇ ਨਹੀਂ ।

ਨਿਰੰਜਨ–ਓਹੋ ! ਬੜਾ ਝਾਕਾ ਏ। (ਚਾਹ ਪੀਂਦਾ ਹੈ)

ਊਸ਼ਾ–ਭਾਵੇਂ ਕੁੜੀਆਂ ਤੇ ਮੁੰਡੇ ਆਪਣੀ ਚੋਣ ਨਾਲ ਵਿਆਹ ਕਰਨਾ ਆਪਣਾ ਹੱਕ ਸਮਝਦੇ ਨੇ, ਜਿਹੜਾ ਮੈਂ ਵੀ ਜ਼ਰੂਰੀ ਸਮਝਦੀ ਹਾਂ, ਪਰ ਵਿਆਹ ਤੋਂ ਪਹਿਲੋਂ ਸ਼ਰਮ ਤੇ ਝਾਕਾ ਸਾਡੀ ਸਭਤਾ ਦਾ ਫਿਰ ਵੀ ਅੰਗ ਰਹਿਣਾ ਚਾਹੀਦਾ ਹੈ। ਇਹ ਆਚਰਨ ਨੂੰ ਪਵਿੱਤਰ ਰਖਣਾ ਓਨਾ ਹੀ ਜ਼ਰੂਰੀ ਹੈ ਜਿੰਨਾ ਸਾਥ ਚੁਣਨ ਲਈ ਖੁਲ੍ਹ। ਜੇ ਅਸਾਂ ਚੋਣ ਦੀ ਖੁਲ੍ਹ ਵਰਤ ਲਈ ਹੈ ਤਾਂ ਸ਼ਰਮ ਵੀ ਵਰਤਣੀ ਹੀ ਪਵੇਗੀ।

ਨਿਰੰਜਨ–(ਪਿਆਲੀ ਰਖਦਾ ਹੋਇਆ) ਖ਼ੂਬ ! ਬਹੁਤ ਖ਼ੂਬ !

ਊਸ਼ਾ–(ਦ੍ਰਿੜ੍ਹਤਾ ਨਾਲ) ਬੇਸ਼ੱਕ ! ਹਿੰਦੁਸਤਾਨ ਨੂੰ ਆਪਣੀ ਪੁਰਾਤਨ ਸਭਿਅਤਾ ਉਤੇ ਮਾਨ ਏ ਤੇ ਹਰ ਹਿੰਦੁਹਤਾਨੀ ਦਾ ਫ਼ਰਜ਼ ਏ ਕਿ

ਉਹ ਇਹਨੂੰ ਕਾਇਮ ਰਖੇ।

ਨਿਰੰਜਨ—ਮੈਂ ਤੁਹਾਡੇ ਉਪਦੇਸ਼ ਦਾ ਬੜਾ ਮਸ਼ਕੂਰ ਹਾਂ, (ਘੜੀ ਵੇਖਦਾ ਹੋਇਆ) ਹਛਾ ! ਹੁਣ ਇਜਾਜ਼ਤ ਦਿਓ।

(ਉਸ਼ਾ ਹਥ ਜੋੜ ਕੇ ਖਲੋ ਜਾਂਦੀ ਹੈ, ਨਿਰੰਜਨ ਉਸ਼ਾ ਵਲੋਂ ਤਕਦਾ ਜਾਂਦਾ ਹੈ)

## ਦੂਜੀ ਝਾਕੀ

ਇਕ ਅਮੀਰ ਘਰ ਦੀ ਬੈਠਕ, ਫ਼ਰਸ਼ ਤੇ ਦਰੀ ਤੇ ਉਤੇ ਕਾਲੀਨ ਵਿਛਿਆ ਹੈ। ਤਿੰਨਾਂ ਪਾਸਿਆਂ ਨੂੰ ਖੁਲ੍ਹਣ ਵਾਲੇ ਦਰਵਾਜ਼ਿਆਂ ਉਤੇ ਤੇ ਬਾਰੀਆਂ ਉਤੇ ਰੰਗੀਨ ਖ਼ੂਬਸੂਰਤ ਪਰਦੇ ਲਟਕ ਰਹੇ ਹਨ। ਦੀਵਾਰਾਂ ਉਤੇ ਆਦਮ ਕਦ ਤਸਵੀਰਾਂ ਲਗੀਆਂ ਹੋਈਆਂ ਹਨ। ਇਕ ਪਾਸੇ ਡਰੈਸਿੰਗ ਟੇਬਲ (ਸ਼ਿੰਗਾਰ ਮੇਜ) ਪਿਆ ਹੈ। ਚਵਾਂ ਨੁਕਰਾਂ ਵਿਚ ਛੋਟੀਆਂ ਛੋਟੀਆਂ ਇਕੋ ਨਮੂਨੇ ਦੀਆਂ ਤਿਪਾਈਆਂ ਪਈਆਂ ਹਨ, ਜਿਨ੍ਹਾਂ ਉਤੇ ਫੁਲਦਾਨਾਂ ਵਿਚ ਗੁਲਦਸਤੇ ਪਏ ਹੋਏ ਹਨ।

ਇਕ ਸੋਫੇ ਉਤੇ ਨਿਰੰਜਨ, ਦੂਜੇ ਉਤੇ ਮਿ: ਆਨੰਦ ਭੂਸ਼ਨ ਪ੍ਰਸਿਧ ਸਰਕਾਰੀ ਠੇਕੇਦਾਰ ਉਮਰ ਚਾਲ੍ਹੀ ਕੁ ਸਾਲ ਬੈਠੇ ਗਲਾਂ ਕਰ ਰਹੇ ਹਨ।

ਸਮਾਂ—ਢਲਦਾ ਦਿਨ

ਮਿ: ਆਨੰਦ ਭੂਸ਼ਨ—(ਸ਼ਾਨ ਨਾਲ ਹਥ ਮਲਦਾ ਹੋਇਆ) ਮੈਨੂੰ ਇਕ ਦੋਸਤ ਤੋਂ ਤੁਹਾਡਾ ਪਤਾ ਲਗਾ।

ਨਿਰੰਜਨ—ਜੀ !
ਅ: ਭੂ—(ਸੋਫੇ ਦੇ ਬਾਜ਼ੂ ਤੇ ਹਥ ਮਾਰਦਾ ਹੋਇਆ) ਤੁਹਾਡੇ ਪ੍ਰਿੰਸੀਪਲ ਪਾਸੋਂ ਵੀ ਤੁਹਾਡੇ ਮੁਤਅਲਕ ਦਰਿਆਫਤ ਕੀਤਾ।
ਨਿਰੰਜਨ—ਜੀ !
ਅ: ਭੂ—(ਰੋਹਬ ਨਾਲ) ਤੁਹਾਨੂੰ ਮਿਲਕੇ ਬੜੀ ਖ਼ੁਸ਼ੀ ਹੋਈ ਏ।
ਨਿਰੰਜਨ—(ਹਥ ਜੋੜਦਾ ਹੋਇਆ) ਬੜੀ ਕ੍ਰਿਪਾ ਏ ਆਪ ਦੀ !
ਅ: ਭੂ—ਇਥੇ ਹੋਸਟਲ ਵਿਚ ਹੀ ਰਹਿੰਦੇ ਹੋ ?
ਨਿਰੰਜਨ—ਹਾਂ ਜੀ !
ਅ: ਭੂ—ਤੁਹਾਨੂੰ ਸੂਰਤ ਮਿਲਜ਼ ਵਾਲਿਆਂ ਦੀ ਕੋਈ ਮਾਂਗ ਆਈ ਏ ?
ਨਿਰੰਜਨ—(ਕੁਝ ਫੁਰਤੀ ਨਾਲ) ਜੀ ਹਾਂ, ਉਨ੍ਹਾਂ ਮੈਨੂੰ ੬੦੦) ਮਾਹਵਾਰ ਆਖਿਆ ਹੈ (ਜੇਬ ਵਿਚੋਂ ਲਿਫ਼ਾਫਾ ਕਢਦਾ ਹੈ)।
ਅ: ਭੂ--[ਚਿਠੀ ਪੜ੍ਹ ਕੇ] ਉਹ ! ਤੁਸੀ ਤਾਂ ਬੜੇ ਚਾਲਾਕ ਹੋ ?
ਨਿਰੰਜਨ—[ਮੁਸਕ੍ਰਾਂਦਾ ਹੋਇਆ ਸਿਰ ਨੀਵਾਂ ਕਰ ਕੇ] ਆਪ ਦੇ ਬਚੇ ਹਾਂ ਜੀ, ਚਾਲਾਕ ਕੀ ਹੋਣਾ ਏ ?
ਅ: ਭੂ--ਵਾਕਈ ਬੜੇ ਸਿਆਣੇ ਹੋ।

(ਨਿਰੰਜਨ ਚੁਪ ਰਹਿੰਦਾ ਹੈ)

ਅ: ਭੂ-ਹਾਂ ਮੈਂ ਅਫਵਾਹ ਜਿਹੀ ਸੁਣੀ ਸੀ, ਕਿ ਤੁਸਾਂ ਆਪਣੇ ਰਿਸ਼ਤੇ ਦੇ ਮੁਤਅਲਕ ਮਿ: ਰਾਮ ਰਤਨ ਦੀ ਲੜਕੀ ਮਿ: ਊਸ਼ਾ ਲਈ ਗਲ ਬਾਤ ਕੀਤੀ ਏ ।
ਨਿਰੰਜਨ—ਜੀ ਹਾਂ ਕਰੀਬਨ ਮੁਕੰਮਲ ਹੀ ਸਮਝੋ।
ਅ: ਭੂ—ਮਗਰ............ਮਿ: ਰਾਮ ਰਤਨ ਦੇ ਗੁਜ਼ਰ ਜਾਣ ਤੋਂ ਪਿਛੋਂ ਉਹਨਾਂ ਦੇ ਘਰ ਦੀ ਮਾਲੀ ਹਾਲਤ ਕੋਈ ਏਨੀ ਹਛੀ ਨਹੀਂ।
ਨਿਰੰਜਨ—ਜੀ ਹਾਂ, ਮਗਰ ਮੈਂ ਪੈਸੇ ਨੂੰ ਕੋਈ ਜ਼ਰੂਰੀ ਨਹੀਂ ਸਮਝਦਾ।

ਅ: ਭੂ-(ਤਨਜ਼ ਨਾਲ) ਕਿਸ ਚੀਜ਼ ਨੂੰ ਜ਼ਰੂਰੀ ਸਮਝਦੇ ਹੋ ?

ਨਿਰੰਜਨ–ਇਨਸਾਨੀਅਤ ਨੂੰ।

ਅ: ਭੂ–(ਜ਼ਰਾ ਦਬਦਬੇ ਨਾਲ) ਤਾਂ ਤੁਹਾਡਾ ਕੀ ਖਿਆਲ ਏ ਕਿ ਹੋਰ ਥਾਵੇਂ ਇਨਸਾਨੀਅਤ ਨਹੀਂ ?

ਨਿਰੰਜਨ–(ਖਸਿਆਨਾ ਹੋ ਕੇ) ਮਾਫ ਕਰਨਾ, ਮੇਰਾ ਇਹ ਮਤਲਬ ਨਹੀਂ ਸੀ ।

ਅ: ਭੂ–(ਧੀਰਜ ਨਾਲ) ਵੇਖੋ ਮਿਸਟਰ ਨਿਰੰਜਨ ! ਮੈਂ ਤੁਹਾਡੇ ਲਾਭ ਲਈ ਇਹ ਗਲ ਕਹਿਣ ਲਗਾ ਹਾਂ। ਤੁਸੀਂ ਨੌਜਵਾਨ ਹੋ, ਕਾਬਿਲ ਹੋ, ਪੜ੍ਹੇ ਲਿਖੇ ਹੋ ਤੇ ਹੁਣ ਸਮਝੋ ਚੰਗੇ ਬਾਇਜ਼ਤ ਕੰਮ ਤੇ ਵੀ ਲਗ ਗਏ ਹੋ। ਤੁਸੀਂ ਆਪਣੀਆਂ ਇਨ੍ਹਾਂ ਸਿਫਤਾਂ ਨਾਲ ਆਪਣਾ ਅਗਾ ਸੁਆਰ ਸਕਦੇ ਹੋ।

ਨਿਰੰਜਨ–(ਹੈਰਾਨੀ ਨਾਲ ਉਹਦੇ ਮੂੰਹ ਵਲ ਤਕਦਾ ਹੋਇਆ)ਮਤਲਬ?

ਅ: ਭੂ--ਹਰ ਕੋਈ ਤੁਹਾਡੇ ਜੇਹੇ ਲੜਕੇ ਲੋੜਦਾ ਹੈ, ਤੇ ਸਚੀ ਗਲ ਇਹ ਹੈ ਕਿ ਮੈਂ ਵੀ ਲੋੜਵੰਦ ਹਾਂ । ਮੇਰੀ ਭਤੀਜੀ ਹੈ, ਮੇਰੇ ਸੁਵਰਗਵਾਸੀ ਭਰਾਤਾ ਜੀ ਦੀ ਲੜਕੀ, ਜਿਨੂ ਮੈਂ ਆਪਣੀਆਂ ਲੜਕੀਆਂ ਤੋਂ ਵਧ ਸਮਝਦਾ ਹਾਂ; ਪੜ੍ਹੀ ਲਿਖੀ ਹੈ, ਚਜ-ਸਲੀਕੇ ਵਾਲੀ ਤੇ ਹਰ ਤਰ੍ਹਾਂ ਚੰਗੀ, ਉਸ ਵਿਚ ਲੜਕੀਆਂ ਵਾਲੇ ਸਭ ਚੰਗੇ ਗੁਣ ਹਨ।

(ਨਿਰੰਜਨ ਜਤੋ-ਤਕਿਆਂ ਵਿਚ ਪਿਆ ਹੋਇਆ ਅਨੰਦ ਭੂਸ਼ਨ ਦੇ ਚੇਹਰੇ ਵਲੋਂ ਤਕਦਾ ਹੈ)

ਅ: ਭੂ–ਰਿਸ਼ਤੇ ਨਾਤੇ ਦੇ ਮਾਮਲੇ ਵਿਚ ਬੜੇ ਮੁਹਤਾਤ ਰਹਿਣਾ ਚਾਹੀਦਾ ਏ, ਤੁਸੀਂ ਆਪਣੀ ਜ਼ਿੰਦਗੀ ਸਵਾਰ ਸਕਦੇ ਹੋ। ਇਸ ਵਿਚ ਸ਼ਕ ਨਹੀਂ ਕਿ ਤੁਹਾਨੂੰ ਚੰਗੀ ਤਨਖਾਹ ਮਿਲ ਜਾਵੇਗੀ। ਪਰ ਤੁਹਾਨੂੰ ਆਪਣੀ ਪੋਜ਼ੀਸ਼ਨ ਰਖਣ ਲਈ ਉਸ ਤੋਂ ਵਧੀਕ ਖਰਚ

ਕਰਨਾ ਪਵੇਗਾ। ਤੁਹਾਡੀ ਵਾਲਿਦਾ ਹੈ, ਭੈਣ ਹੈ, ਉਨ੍ਹਾਂ ਵਲ ਵੀ ਤੁਹਾਡੇ ਫਰਜ਼ ਬਾਕੀ ਹਨ।

ਨਿਰੰਜਨ–(ਸਿਰ ਚੁਕ ਕੇ) ਜੀ ਬੇਸ਼ਕ।

ਅ: ਭੂ–ਕੀ ਮਿਸ ਉਸ਼ਾ ਨਾਲ ਤੁਹਾਡੀ ਮੰਗਨੀ ਦਾ ਪਕਾ ਫੈਸਲਾ ਹੋ ਗਿਆ ਏ ?

ਨਿਰੰਜਨ–ਜੀ ਹਾਂ...............ਨਹੀਂ, ਸਰਸਰੀ ਗਲ ਬਾਤ ਈ ਹੋਈ ਏ।

ਅ: ਭੂ–ਤਾਂ ਫਿਰ ਕੀ ਹਰਜ ਏ ? ਮੈਂ ਪੰਜ ਹਜ਼ਾਰ ਰੁਪੈਆ ਦਾਜ ਵਿਚ ਨਕਦ ਦਿਆਂਗਾ। ਇਕ ਮਕਾਨ ਵੀ ਮੈਂ ਲੜਕੀ ਨੂੰ ਦੇਣਾ ਨੀਯਤ ਕੀਤਾ ਹੋਇਆ ਏ, ਲੜਕੀ ਨੂੰ ਜ਼ੇਵਰ ਕਪੜੇ ਤੇ ਹੋਰ ਨਿਕ-ਸੁਕ ਦੇਣਾ ਹੈ, ਤੁਹਾਨੂੰ ਦੇਣਾ ਨਹੀਂ ਸਮਝਦਾ–ਉਹ ਹਰ ਕੋਈ ਆਪਣੀ ਖੁਸ਼ੀ ਨਾਲ ਵਧ ਤੋਂ ਵਧ ਦੇਂਦਾ ਹੈ ਤੇ ਅਸੀਂ ਵੀ ਦਿਆਂਗੇ।

(ਨਰੰਜਨ–ਕ੍ਰਿਤਗਯ ਨਜ਼ਰਾਂ ਨਾਲ ਉਹਦੇ ਵਲੇ ਤਕਦਾ ਹੈ।)

ਅ: ਭੂ–ਫਿਰ, ਬੋਲੋ ਮਿ: ਨਿਰੰਜਨ ! ਕੀ ਖਿਆਲ ਏ ? ਹਾਂ ਪਰ ਇਕ ਗਲ ਹੈ ! ਮੈਂ ਕੁਝ ਪੁਰਾਣੀ ਜਿਹੀ ਵਜ਼ਾ ਦਾ ਆਦਮੀ ਹਾਂ–ਲੜਕੀ ਲੜਕੇ ਦੀ ਵਿਆਹ ਤੋਂ ਪਹਿਲੋਂ ਪਸੰਦ ਜਾਂ ਮੇਲ ਮਿਲਾਪ ਦੇ ਖਿਲਾਫ਼ ਹਾਂ; ਤੁਸੀਂ ਕਾਲਜੀਏਟ ਹੋ, ਮਤਾ ਪਿਛੋਂ ਉਜ਼ਰ ਇਨਕਾਰ ਕਰੋ। ਵਧ ਤੋਂ ਵਧ ਮੈਂ ਲੜਕੀ ਦੀ ਫੋਟੋ ਦਿਖਾ ਸਕਦਾ ਹਾਂ।

ਨਿਰੰਜਨ–(ਪਰਵਾਨਗੀ ਵਿਚ ਸਿਰ ਨਿਵਾਂਦਾ ਹੋਇਆ) ਨਹੀਂ ਜੀ ! ਇਹ ਕੀ ਇਤਰਾਜ਼ ਵਾਲੀ ਗੱਲ ਏ ?

( ਅਨੰਦ ਭੂਸ਼ਨ ਪਿਛਲੇ ਪਾਸੇ ਮੇਜ਼ ਦੇ ਦਰਾਜ਼ ਵਿਚੋਂ ਫੋਟੋ ਕਢ ਕੇ ਨਿਰੰਜਨ ਦੇ ਹਥ ਵਿਚ ਦੇਂਦਾ ਹੈ।)

ਨਿਰੰਜਨ–[ਫੋਟੋ ਤਕ ਕੇ, ਯਕ ਦਮ ਤ੍ਰਭਕ ਕੇ] ਉਸ਼ਾ !

ਅ: ਭੂ—[ਮੁਸਕ੍ਰਾਂਦਾ ਹੋਇਆ] ਕਿਉਂ ਫੋਟੋ ਪਸੰਦ ਨਹੀਂ ?

[ਭਗਵਾਨ ਦਈ ਤੇ ਸੁਮਿਤਰਾਂ ਮੁਸਕ੍ਰਾਂਦੀਆਂ ਹੋਈਆਂ ਪਰਦੇ ਪਿਛੋਂ ਨਿਕਲਦੀਆਂ ਨੇ, ਪਿਛੇ ਪਿਛੇ ਸਿਰ ਨੀਵਾਂ ਕਰੀ ਉਸ਼ਾ ਹੈ -ਸੁਮਿਤਰਾ ਦੇ ਹਥ ਵਿਚ ਇਕ ਰੁਮਾਲ ਵਿਚ ਲਪੇਟਿਆ ਛੋਟਾ ਜਿਹਾ ਬੰਡਲ ਹੈ]

ਸੁਮਿਤਰਾ—[ਟਿਚਕਰ ਨਾਲ] ਵਾਹ ਮਿਸਟਰ ਨਿਰੰਜਨ ! ਖੂਬ ! [ਮੂੰਹ ਬਣਾ ਕੇ] "ਮੈਨੂੰ ਉਸ਼ਾ ਚਾਹੀਦੀ ਏ ਬਸ !" ਹੁਣ ਕੀ ਯਕ ਦਮ ਰੁਪੈਆਂ ਦੀ ਲੋੜ ਪੈ ਗਈ ? [ਬੰਡਲ ਅਗੇ ਕਰਕੇ] ਐਹ ਲਓ ! ਪੰਜ ਹਜ਼ਾਰ, ਜਾਂ ਵਧੀਕ ? [ਨਰੰਜਨ ਸ਼ਰਮ ਨਾਲ ਪਾਣੀ ਪਾਣੀ ਹੋਇਆ ਸਿਰ ਨੀਵਾਂ ਕਰੀ ਬੈਠਾ ਹੈ ]

ਅ: ਭੂ—[ਇਕ ਕਾਗਜ਼ ਅਗੇ ਕਰਕੇ] ਤੇ ਐਹ ਲਓ ! ਸੂਰਤ ਮਿਲਜ਼ ਵਾਲੀ ਚਿਠੀ ਦੀ ਆਫਿਸ ਕਾਪੀ [ਦਫਤਰੀ ਨਕਲ]

[ਨਿਰੰਜਨ ਸ਼ਰਮਿੰਦਾ ਹੋਇਆ ਹੋਇਆ ਤਕਦਾ ਹੈ ਤੇ ਠਠੰਬਰ ਜਾਂਦਾ ਹੈ । ਭਗਵਾਨ ਦਈ ਅਗੇ ਵਧਦੀ ਹੈ ਤੇ ਪਿਆਰ ਨਾਲ ਨਿਰੰਜਨ ਦੇ ਸਿਰ ਤੇ ਹਥ ਫੇਰਦੀ ਹੈ]

ਭਵਾਨ ਦਈ—(ਪਿਆਰ ਕਰਦੀ ਹੋਈ) ਪੰਜ ਹਜ਼ਾਰ ਕੀ ਹੈ ਉਸ਼ਾ ਨਾਲ ਤੋਲ ਕੇ ਰੁਪੈ ਦੇ ਦਿਆਂ । [ਬਾਕੀਆਂ ਵਲ ਤਕ ਕੇ] ਤੁਸਾ ਮੇਰੇ ਪੁਤਰ ਦਾ ਇਮਤਿਹਾਨ ਸਖਤ ਲਿਆ ਏ ।

ਸੁਮਿਤਰਾ—ਆਪ ਈ ਤੇ ਆਖਿਆ ਸੀ । ਭੂਆ ਜੀ ਸਚ ਮੁਚ ਨਵਾਂ ਜ਼ਮਾਨਾ ਏ ਨਵਾਂ ।

ਅ: ਭੂ—ਤੇ ਸਾਜ਼ਸ਼ ਵੀ ਕੇਹੜਾ ਥੋੜੇ ਆਦਮੀਆਂ ਦੀ ਸੀ ।

ਸੁਮਿਤਰਾ—ਉਸ਼ਾ ਨੇ ਤਾਂ ਸੂਰਤ ਮਿਲਜ਼ ਦਾ ਪ੍ਰੋਪ੍ਰਾਇਟਰ ਬਨਣ ਵਿਚ ਕਮਾਲ ਈ ਕਰ ਦਿਤੀ ।

ਉਸ਼ਾ—ਤੇ ਜੀਜਾ ਜੀ ਨੇ ਨਹੀਂ, ਅਨੰਦ ਭੂਸ਼ਨ ਦਾ ਪਾਰਟ ਅਦਾ ਕਰਨ ਵਿਚ ?

[ਸਾਰੇ ਜ਼ੋਰ ਜ਼ੋਰ ਦੀ ਹਸਦੇ ਨੇ—ਉਸ਼ਾ ਮੂੰਹ ਵਿਚ ਉਂਗਲ ਦਬ ਕੇ ਮੁਸਕ੍ਰਾਂਦੀ ਹੈ। ਨਿਰੰਜਨ ਗੁੱਸੇ ਤੇ ਪਿਆਰ ਭਰੀ ਨਜ਼ਰ ਨਾਲ ਉਸ਼ਾ ਵਲ ਤਕਦਾ ਹੈ।]

ਪਰਦਾ

# ਮਹਿਮਾਨ-ਨਿਵਾਜ਼

## ਪਾਤਰ

ਵਰਿਆਮ
ਦੇਸ ਰਾਜ
ਬਿਮਲਾ
ਬਖ਼ਤਾਵਰ
ਅਲੀ
ਲੱਧੇ ਸ਼ਾਹ



ਪਿੰਡੋਂ ਕੁਝ ਦੁਰਾਡੇ ਇਕ ਖੂਹ ਹੈ। ਪੰਜ-ਚਾਰ ਕੱਚੇ ਕੋਠੇ ਦਸ ਬਾਰਾਂ ਰੁਖਾਂ ਦੀ ਛਾਵੇਂ ਚਵ੍ਹਾਂ ਪਾਸੇ ਹਰੀਆਂ ਤੇ ਸਰਸਬਜ਼ ਪੈਲੀਆਂ ਨਾਲ ਘਿਰੇ ਹੋਏ ਵਸਦੇ ਨੇ। ਪਿਛਲੇ ਪਾਸਿਓਂ ਖੂਹ ਚਲਣ ਦੀ ਰੀਂ ਰੀਂ ਤੇ ਚਕਲੀ ਕੁਤੇ ਦੀ ਖਟ ਖਟ ਦੀ ਆਵਾਜ਼ ਆਉਂਦੀ ਪਈ ਏ।

ਵਰਿਆਮ ਸਿੰਘ ਇਕ ਗਭਰੂ ਜੱਟ, ਮਸ ਫੁਟਾਲੇ ਤੇ ਤੇੜ ਖੱਦਰ ਦਾ ਤਹਿਮਤ (ਤੰਬਾ), ਗਲ ਖੱਦਰ ਦੀ ਕਮੀਜ਼, ਅਧ-ਪਚੱਧ ਖੱਦਰ ਦੀ ਮੈਲੀ ਜਹੀ ਚਾਦਰ

ਦੀ ਬੁੱਕਲ ਮਾਰੀ ਹੋਈ, ਸਿਰ ਤੇ ਮਲੂਟਾ ਜਿਹਾ ਪਗੜ, ਸਿਧਾ-ਪਧਰਾ ਵਲਿਆ ਹੋਇਆ, ਚੇਹਰੇ ਤੇ ਜਵਾਨੀ ਦੀ ਲਾਲੀ ਤੇ ਬੇ-ਫ਼ਿਕਰੀ ਦੀ ਚਮਕ ਹੈ। ਹਰੇ ਪਠਿਆਂ ਦੀ ਪੰਡ ਕੋਲ ਪਈ ਹੈ ਤੇ ਹਥ ਵਿਚ ਟੋਕਾ ਫੜ ਕੇ ਕੁਤਰਨ ਲਗਦਾ ਹੈ। ਮੂੰਹੋਂ ਕੁਝ ਗੁਣ ਗੁਣ ਕਰਦਾ ਹੈ।

ਸਮਾਂ ਦੁਪਹਿਰ ਤੋਂ ਕੁਝ ਪਹਿਲਾਂ ਦਾ ਤੇ ਰੁਤ ਸਿਆਲ ਦੀ ਹੈ।

ਵਰਿਆਮ--(ਟੋਕਾ ਮਾਰਨ ਲਗਾ ਕਿਸੇ ਨੂੰ ਆਉਂਦਿਆਂ ਤਕ ਕੇ) ਆ ਓਏ ਅਲੀਆ!

ਅਲੀ ਆਉਂਦਾ ਹੈ, ਸਾਉਂਲਾ ਰੰਗ, ਲੱਕ ਲਠੇ ਦੀ ਸਲਵਾਰ, ਗਲ ਬੋਸਕੀ ਦੀ ਕਮੀਜ਼, ਵਾਸਕਟ, ਲੰਮਾ ਕੋਟ ਤੇ ਸਿਰ ਤੇ ਚਿਟੀ ਧੋਤੀ ਹੋਈ ਪੱਗ, ਕੁਲ੍ਹੇ ਉਤੇ ਸ਼ਮਲਾ ਮੋਰ ਵਾਂਗ ਪੈਲਾਂ ਪਾਂਦਾ ਹੋਇਆ ਪੈਰੀਂ ਨਵੀਂ ਗਾੱਮੇ ਸ਼ਾਹੀ ਜੁਤੀ, ਬੜੀ ਠੁਮਕ ਠੁਮਕ ਚਾਲ ਨਾਲ ਟੁਰਦਾ ਆਉਂਦਾ ਹੈ।

ਅਲੀ--ਸਲਾਮ ਆਹਨਾ ਚੌਧਰੀ!

ਵਰਿਆਮ--ਸਲਾਮ! ਓਏ ਤੈਨੂੰ ਕਿਸ ਰਾਹ ਦਸਿਐ?

ਅਲੀ--[ਹਥ ਨਾਲ ਇਸ਼ਾਰਾ ਕਰਦਾ ਹੋਇਆ] ਐਥੇ ਜਰਾ ਟਾਲੀਆਂ ਵਾ ਲੇ ਖੂਹ ਤੀਕ ਚਲਿਆਂ ਸਾਂ, ਮੈਂ ਆਖਿਆ ਚੌਧਰੀ ਨੂੰ ਵੀ ਝਟ 'ਕ ਮਿਲ ਚਲੀਏ।

ਵਰਿਆਮ--ਤਦੇ ਈ, ਮੈਂ ਆਖਿਆ ਅਲੀ ਕੀ ਤੇ ਸਾਡਾ ਖੂਹ ਕੀ?

ਅਲੀ--ਇਹ ਵੀ ਕੋਈ ਗਲ ਏ ਚੌਧਰੀ, ਤੁਹਾਡੀ ਤੇ ਖ਼ਲਕਤ ਪਏ ਵਸਨੇ ਆਂ, ਰੱਬ ਭਲਾ ਕਰੀ!

ਵਰਿਆਮ--ਚੰਗਾ, ਹੋਰ ਸੁਣਾ ਕੀ ਗਲਾਂ ਨੇ ?

ਅਲੀ--ਸਭ ਫ਼ਜ਼ਲ ਏ ਖ਼ੁਦਾ ਦਾ।

ਵਰਿਆਮ--ਤੇ ਟਾਹਲੀਆਂ ਵਾਲੇ ਕੀ ਕਰਨ ਚਲਿਐਂ ?

ਅਲੀ--ਜਿਹੜੀ ਪਿਛੇ ਜਹੇ ਧਾਬਿਆਂ ਦੀ ਗਲ ਹੋਈ ਸੀ ਨਾਂ ?

ਵਰਿਆਮ--ਆਹੋ !

ਅਲੀ--ਭਾਈ ਧੰਨੇ ਕਿਆਂ ਨੂੰ ਆਖਨ ਚਲਿਆਂ, ਪਈ ਭਲਕੇ ਪਰਸੋਂ ਪਰ੍ਹਿਆ ਕਰ ਕੇ ਵਿਚੋਂ ਨਿਬੇੜਾ ਕਰਵਾ ਛਡਨ।

ਵਰਿਆਮ--ਚਾਚੇ ਬੱਗੇ ਕਿਆਂ ਨੂੰ ਵੀ ਆਖਨਾਂ ਸੀ ਨਾਂ ?

ਅਲੀ--ਉਨ੍ਹਾਂ ਤੇ ਘਲਿਆ ਏ।

ਵਰਿਆਮ--ਬੜੀ ਚੰਗੀ ਗਲ ਏ।

ਅਲੀ--ਹੋਰ ਕੀ, ਜਿਹੜੀ ਗਾਲ ਭਰਾ ਗਿਰੀ ਨਾਲ ਮੁਕ ਜਾਏ ਓਹ ਕਿਹੀ ਤੇ ਜਿਹੜੀ ਖਜ਼ੱਲ-ਖਵਾਰ ਹੋ ਕੇ ਨਿਬੜੇ ਓਹ ਕਿਹੀ।

ਵਰਿਆਮ--ਪਿੰਡਾਂ ਵਿਚ ਕਿਉਂ ਹੋਵੇ ਅਜਿਹੀ ਗਲ ਭਲਾ ?

ਅਲੀ--ਸ਼ਹਿਰਾਂ ਵਿਚ ਤੇ ਇਹੋ ਜੇਹੀਆਂ ਕਰਤੂਤਾਂ ਹੁੰਦੀਆਂ ਈ ਰਹਿੰਦੀਆਂ ਨੇ, ਪਰ...........

ਵਰਿਆਮ--[ਗਲ ਟੋਕ ਕੇ] ਸ਼ਹਿਰਾਂ ਵਿਚ ਤੇ ਯਾਰ ਆਖ਼ਰ ਈ ਆਈ ਹੋਈ ਏ, ਮੈਂ ਪਰੂੰ ਮੰਡੀ ਤੇ ਸ਼ਹਿਰ ਗਿਆ ਸਾਂ।

ਅਲੀ--ਤੂੰ ਕੀ ਵੇਖਿਆ ਦੋਂਹ ਦਿਨਾਂ ਵਿਚ ਚੋਧਰੀ, ਮੈਂ ਤੇ ਪੂਰੀ ਛਿਮਾਹੀ ਰਹਿ ਕੇ ਵੇਖਿਐ, ਜਦੋਂ ਮਿਡਲ ਪਾਸ ਕਰਕੇ ਨੌਕਰੀ ਢੂੰਡਣ ਗਿਆ ਸਾਂ।

ਵਰਿਆਮ--(ਜਾਨਣ ਦੇ ਸ਼ੌਕ ਨਾਲ) ਝਟ ਬਹਿ ਤੇ ਜਾ, ਲਗਾ ਜਾਈ, ਅਜੇ ਬਥੇਰਾ ਦਿਨ ਪਿਆ ਏ, ਕੋਈ ਪਾਣੀ ਧਾਣੀ ਪੀ।

ਅਲੀ--ਨਹੀਂ ਚੋਧਰੀ ਹੁਣੇ ਪੀ ਕੇ ਈ ਟੁਰਿਆ ਆਉਣਾ (ਬਹਿੰਦਾ ਹੈ)

ਵਰਿਆਮ- ਹੂੰ !

ਅਲੀ--ਜੇ ਤੇ ਖੁਲ੍ਹ ਦਿਤੀ ਏ ਧੀਆਂ ਭੈਣਾਂ ਨੂੰ, ਤਾਂ ਉਕੋ ਈ ਕੁਝ ਨਹੀਂ ਵੇਖਿਆ, ਬਸ ਮੇਮਾਂ ਈ ਬਣ ਗਈਆਂ ਨੇ, ਨਾਂ ਲਜ ਨਾਂ ਸ਼ਰਮ, ਜਿਥੇ ਮਰਜ਼ੀ ਜਾਣ ਜਿਥੇ ਮਰਜ਼ੀ ਆਉਣ, ਸਿਨਮੇ, ਤਮਾਸ਼ੇ, ਮਾਰ ਕੀ ਕੁਝ, ਮੁੜ ਤੇ ਓਹ ਕਿਸੇ ਦੀ ਸੁਣਦੀਆਂ ਈ ਨਹੀਂ।

ਵਰਿਆਮ--(ਹੈਰਾਨੀ ਨਾਲ ਸੁਣਦਾ ਹੋਇਆ) ਹਛਾ ?

ਅਲੀ--ਤੇ ਜੇ ਦੂਜਾ ਪਾਸਾ ਏ ਤਾਂ ਜਨਾਨੀਆਂ ਬੁਰਕਿਆਂ ਵਿਚ ਬੰਨ੍ਹ ਕੇ ਬਾਹਰ ਕਢਦੇ ਨੇ, ਘਰਾਂ ਵਿਚ ਭਾਂਵੇ ਕੀ ਹੋਵੇ । ਟਾਂਗਿਆਂ ਦੇ ਚਵ੍ਹਾਂ ਪਾਸੇ ਕਪੜੇ ਵਲ੍ਹੇਟ ਕੇ ਵਿਚ ਬਹਾਂਦੇ ਨੇ।

ਵਰਿਆਮ--ਇਹ ਵੀ ਕੋਝਾ ਈ ਲਗਦਾ ਏ।

ਅਲੀ--ਹੋਰ ਨਹੀਂ ? ਸਾਡੇ ਪਿੰਡਾਂ ਵਿਚ ਵੇਖੋ, ਨਾਂ ਬਹੁਤੀਆਂ ਖੁਲ੍ਹਾਂ ਨੇਂ ਨਾਂ ਬਹੁਤੇ ਪੜ੍ਹਦੇ, ਪਰ ਕਦੀ ਕੋਈ ਉਨੀ ਇਕੀ ਗਲ ਵਿਰਲੀ ਈ ਸੁਣੀ ਦੀ ਏ।

ਵਰਿਆਮ--ਪਰ ਯਾਰ ਸ਼ਹਿਰਾਂ ਵਿਚ ਮੌਜਾਂ ਤੇ ਹੋਣਗੀਆਂ ?

ਅਲੀ--ਸੁਆਹ ਮੌਜਾਂ, ਢੱਕੀ ਰਿਝੇ ਤੇ ਕੋਈ ਨਾ ਬੁਝੇ, ਬਸ ਦੂਰ ਦੇ ਢੋਲ ਈ ਸੁਹਾਵਣੇ ਜਾਂਣ ਛਡ, ਚੋਧਰੀ।

ਵਰਿਆਮ--ਪਰ ਕਿਉਂ ?

ਅਲੀ--ਸਭੇ ਪੰਜੇ ਉਂਗਲਾਂ ਇਕੋ ਜਿਹੀਆਂ ਤੇ ਨਹੀਂ ਹੁੰਦੀਆਂ ਚੌਧਰੀ, ਪਰ ਇਹ ਜਾਣ ਲੈ, ਪਈ ਪ੍ਰਾਹੁਣਾ ਆ ਜਾਏ, ਪਾਣੀ ਪੁਛਣਾਂ ਤੇ ਇਕ ਪਾਸੇ ਰਿਹਾ, ਸਿਧੈ ਮੂੰਹ ਨਾਲ ਗਲ ਵੀ ਨਹੀਂ ਕਰਦੇ, ਕੋਈ ਮਰਦਾ ਮਰ ਜਾਏ, ਵਢੀ ਉਂਗਲ ਤੇ ਨਹੀਂ ਥੁੱਕਦੇ, ਫਿਰ ਹੋਰ ਇਹ ਹਿੰਦੂ ਏ, ਇਹ ਮੁਸਲਮਾਨ ਏ, ਇਹ ਸਿਖ ਏ, ਬਸ ਆਡਾਂ ਈ ਇਹ ਪਈਆਂ ਨੇ, ਗਲ ਗਲ ਉਤੇ ਰੇੜਕਾ, ਥਾਂ ਥਾਂ ਉਤੇ ਝਗੜਾ।

ਤੂੰ ਏਹ ਜਾਣ ਛਡ, ਚੌਧਰੀ ! ਪਈ ਸ਼ਹਿਰਾਂ ਦਾ ਵਸਨਾਂ ਪਿੰਡਾਂ ਵਾਲਿਆਂ ਵਾਸ਼ਤੇ ਤੇ ਦੋਜ਼ਖ ਏ।

ਵਰਿਆਮ--ਪਰ ਸੁਖ ਵੀ ਤੇ ਨਾਲ ਹੈ ਨੇ ਨਾਂ ?

ਅਲੀ--ਸੁਖਾਂ ਦੀ ਵੀ ਭਲੀ ਪੁਛੀ ਆ ਚੌਧਰੀ ! ਜਿਦ੍ਹੇ ਕੋਲ ਚਾਰ ਪੈਸੇ ਹੋਣ ਓਹ ਤੇ ਖਾ ਉਡਾ ਲਏ, ਤੇ ਦੂਜਿਆਂ ਦਾ ਰੱਬ ਰਾਖਾ।

ਵਰਿਆਮ--ਸ਼ਹਿਰਾਂ ਵਿਚ ਕੰਮ ਕਿਹੜਾ ਥੋੜੇ ਨੇ ?

ਅਲੀ--(ਤਮਕ ਨਾਲ) ਬੜੇ ਕੰਮ ਨੇ ਆ, ਜਿਹੜਾ ਸਾਰੀ ਦਿਹਾੜੀ ਸਿਰ ਸੁਆਹ ਪੁਆਏ, ਰਾਤੀ ਚਾਰ ਪੈਸੇ ਮਜ਼ੂਰੀ ਲੈ ਲਵੇ, ਨਹੀਂ ਤੇ ਭਾਂਵੇ ਓਹ ਵੀ ਨਾਂ ਮਿਲੇ। ਪਿੰਡਾ ਜਿਹੀਆਂ ਬਾਦਸ਼ਾਹੀਆਂ ਓਥੇ ਕਿਥੇ ?

ਵਰਿਆਮ--[ਵਿਸਵਾਸ ਨਾਂ ਕਰਦਾ ਹੋਇਆ] ਨਹੀਂ ਓਏ। ਪਤਾ ਈ ਬਾਹਮਣਾਂ ਦਾ ਮੁੰਡਾ ਲਾਲ ਗਿਆ ਸੀ ਸ਼ਹਿਰ, ਕਿਕਨ ਟਸਾਂ ਕਢ ਕੇ ਆਇਆ ਸੀ; ਪੰਜਾਂ ਛਿਆਂ ਮਹੀਨਿਆਂ ਵਿਚ ਈ ?

ਅਲੀ--ਬਸ ਨਿਰੀਆਂ ਟਸਾਂ ਈ ਲਿਆਇਆ ਸੀ। ਉਹਦੀ ਆਉਂਦੇ ਦੀ ਸ਼ਕਲ ਵੇਖਿਆਂ ਪਤਾ ਲਗਦਾ ਸੀ, ਨਾਂ ਨੂਰ ਨਾਂ ਤਾਣ ਛਿਆਂ ਮਹੀਨਿਆਂ ਵਿਚ ਈ ਪਿੰਜਰ ਬਣ ਗਿਆ ਸੀ।

ਵਰਿਆਮ--ਪਰ ਕਿਉਂ ?

ਅਲੀ--ਪਿੰਡਾ ਜਹੀ ਸਾਦਾ ਤੇ ਸੁਥਰੀ ਖੁਰਾਕ ਕਿਥੇ ਮਿਲਣੀ·ਹੋਈ ਓਥੇ ? ਜੇ ਦੁਧ ਮਿਲਿਆ ਤਾਂ ਅਧਾ ਪਾਣੀ ਅਧਾ ਦੁਧ ਤੇ ਓਹ ਵੀ ਤ੍ਰੋਕੜਾਂ ਨੂੰ ਫਕ ਪਾ ਪਾ ਕੇ ਚੋਇਆ ਹੋਇਆ, ਆਟਾ ਏ, ਓਹਦੇ ਵਿਚੋਂ ਰਵਾ ਕਢਿਆ ਹੋਇਆ। [ਸਵਾਦ ਨਾਲ] ਰੀਸਾਂ ਨੇ ਕੋਈ ਪਿੰਡਾਂ ਦੀਆਂ ਇਹ ਲਸੀਆਂ, ਏਹ ਸਾਗ, ਏਹ ਮਕਈ ਦੇ ਢੋਡੇ, ਇਹ ਗੰਨੇ, ਇਹ ਗਾਜਰਾਂ ਏਹ ਮੂਲੀਆਂ ਇਸ ਖੁਲ੍ਹੀਆਂ ਵਾਵਾਂ। (ਸਰੂਰ ਵਿਚ ਸਿਰ ਹਿਲਾਂਦਾ ਏ) ਚੁਪ ਈ ਕਰ ਰਹੇ

ਚੌਧਰੀ, ਪਿੰਡੋਂ ਦੂਰ ਰਹਿ ਕੇ ਈ ਇਹਦਾ ਭਾਅ ਪਤਾ ਲਗਦਾ ਏ।

ਵਰਿਆਮ--ਪਰ ਫਿਰ ਵੀ ਲੋਕ ਚਜ ਨਾਲ ਖਾਂਦੇ ਨੇ, ਚਜ ਨਾਲ ਹੰਢਾਂਦੇ ਨੇ, ਸਾਡੇ ਵਾਂਗ ਡੰਗਰ ਬਣੇ, ਮਿਟੀ ਘਟੇ ਵਿਚ ਲਥ ਪਥ ਪ੍ਰਭਾਤੀ ਉਠੋ, ਅਧੀ ਰਾਤ ਤੀਕ ਜੁਟੇ ਰਹੋ, ਨਾਂ ਖਾਣੇ ਦੀ ਹੋਸ਼ ਨਾਂ ਪੀਣ ਦੀ, ਨਾਂ ਆਪਣੀ ਸੁਰਤ ਨਾਂ ਹੋਰ ਕਿਸੇ ਦੀ ਸੋਝੀ।

ਅਲੀ--ਨਹੀਂ ਚੌਧਰੀ ! ਭਾਵੇ ਕਿਸ ਤਰ੍ਹਾਂ ਹੋਵੇ, ਜਟ ਰਾਜਾ ਏ ਜਹਾਨ ਦਾ।

ਵਰਿਆਮ--ਪਰ ਰਾਜਧਾਨੀਓ ਬਿਨਾਂ।

ਅਲੀ–ਰਾਜਧਾਨੀਓ ਬਿਨਾਂ ਕਿਉਂ ? ਸਾਰੀ ਮਖਲੂਕ ਜਟ ਦੇ ਆਸਰੇ ਜੀਉਂਦੀ ਏ; ਸਾਰਾ ਜਗ ਇਹਦਾ ਵਸਾਇਆ ਵਸਦਾ ਏ। ਇਹ ਓਹ ਰਾਜਾ ਏ ਜਿਹੜਾ ਢਿਡੋਂ ਭੁਖਾ ਰਹਿਕੇ ਰਈਅਤ ਨੂੰ ਖੁਆਂਦਾਂ ਏ, ਆਪ ਨੰਗਾ ਰਹਿ ਕੇ ਜਗ ਨੂੰ ਪੁਆਂਦਾ ਏ।

[ਦੂਰੋਂ ਕੋਈ ਆਉਂਦਾ ਦਿਸਦਾ ਏ]

ਵਰਿਆਮ--[ਦੂਰੋਂ ਤਕ ਕੇ] ਔਹ ਵੇਖੇ ਨਾਂ ਅਲੀ, ਕੌਣ ਪਿਆ ਆਉਂਦਾ ਏ ?

ਅਲੀ--[ਨੀਝ ਲਾ ਕੇ] ਕੋਈ ਬੜਾ ਸਾਹਬ ਜਿਹਾ ਲਗਦਾ ਏ।

ਵਰਿਆਮ--ਹੋਵੇਦਾ ਮਦਰਸੇ ਵੇਖਨ ਵਾਲਾ ਸਪਿਟਰ।

ਅਲੀ--[ਹੋਰ ਗਹੁ ਨਾਲ ਤਕ ਕੇ] ਪਰ ਚੌਧਰੀ ਓਹਦੇ ਮਗਰ ਵੀ ਕੋਈ ਦਿਸਦਾ ਏ। ਇਨਸਪੈਕਟਰ ਟੁਰਦੇ ਤਾਂ ਨਹੀਂ ਆਉਂਦੇ ?

ਵਰਿਆਮ–ਹੋਊ ਕੋਈ, ਸਾਨੂੰ ਕੀ, ਤੂੰ ਅਗੋਂ ਗਲ ਕਰ।

ਅਲੀ-[ਵਰਿਆਮ ਵਲ ਤਕਦਾ ਹੋਇਆ] ਗਲ ਕੀ ਕਰਾਂ ਚੌਧਰੀ ? ਪਿੰਡ ਵਿਚ ਨਾਈ, ਝੀਉਰ, ਡੂਮ-ਸ਼ੇਖ਼, ਮੋਚੀ-ਮੁਸੱਲੀ, ਬਾਹਮਣ-ਮੁਲਾਂ, ਤੇ ਹੋਰ ਸਾਰੀ ਮਖਲੂਕ ਜਟ ਦੇ ਸਿਰ ਤੇ ਪਲਦੀ ਏ।

ਜਿਹੜਾ ਆਇਆ ਢੇਰ ਤੇ, ਝੋਲੀਆਂ ਭਰ ਕੇ ਲੈ ਗਿਆ। ਸ਼ਹਿਰਾਂ ਦੇ ਸਾਰੇ ਬਪਾਰ, ਲੈਣ-ਦੇਣ ਜਟ ਦੀਆਂ ਫਸਲਾਂ ਦੇ ਸਿਰ ਤੇ ਟੁਰਦੇ ਨੇ। ਪਰ ਦੂਜੇ ਪਾਸੇ ਸ਼ਹਿਰੀਏ ਨੇ, ਕੋਈ ਘਰ ਆ ਜਾਏ ਡੰਗ ਰੋਟੀ ਖੁਆਣੋ ਮਰਦੇ ਨੇ।

ਵਰਿਆਮ—(ਬੇ-ਤਸੱਲੀ ਵਿਚ ਸਿਰ ਮਾਰ ਕੇ) ਅਜਬ ਈ ਗਲ ਏ।

ਮਾਮੂਲੀ ਜਿਹਾ ਕੋਟ, ਪਤਲੂਨ ਤੇ ਸਿਰ ਉਤੇ ਟੋਪ ਪਾਈ ਇਕ ਸਾਹਬ ਜਿਹਾ ਆਉਂਦਾ ਦਿਸਦਾ ਹੈ, ਜਿਹੜਾ ਚਿਹਰੇ ਤੋਂ ਘਾਬਰਿਆ ਹੋਇਆ ਭਾਸਦਾ ਹੈ—ਉਹਦੇ ਪਿਛੇ ਇਕ ਇਸਤ੍ਰੀ, ਸਾੜ੍ਹੀ ਬਨ੍ਹੀ ਹੋਈ, ਪੈਰੀਂ ਸੈਂਡਲ, ਚੰਗੀ ਫੈਸ਼ਨਦਾਰ ਆਉਂਦੀ ਦਿਸਦੀ ਹੈ।

ਵਰਿਆਮ—(ਦੋਹਾਂ ਨੂੰ ਆਉਂਦਿਆਂ ਤਕ ਕੇ) ਅਲੀ! ਏਧਰ ਈ ਪਏ ਆਉਂਦੇ ਨੇ।

ਅਲੀ—(ਗਹੁ ਨਾਲ ਤਕਦਾ ਹੋਇਆ) ਆਹੋ।

ਦੋਵੇਂ ਆਉਂਦੇ ਨੇ। ਇਸਤ੍ਰੀ ਥੋੜੀ ਦੂਰ ਝਕਦੀ ਹੋਈ ਖਲੋ ਜਾਂਦੀ ਹੈ ਤੇ ਮਰਦ ਅਗਾਂਹ ਆ ਕੇ ਤਿੰਨ ਚਾਰ ਗਜ਼ ਤੇ ਖਲੋ ਜਾਂਦਾ ਹੈ।

ਸਾਹਬ—(ਘਬਰਾਇਆ ਹੋਇਆ) ਹਥ ਜੋੜਨਾਂ ਸਰਦਾਰ ਜੀ ਮਹਾਰਾਜ!

ਵਰਿਆਮ—[ਓਹਦੇ ਵਲ ਤਕ ਕੇ] ਆਓ ਜੀ! ਬਾਬੂ ਜੀ ਕਿਥੋਂ ਆਏ ਹੋ ?

ਸਾਹਬ—ਜੀ ਆਏ ਤਾਂ ਸ਼ਹਿਰੋਂ ਹਾਂ, ਪਰ ਥੱਕ ਬੜੇ ਗਏ ਹਾਂ, ਕੁਝ ਇਥੋਂ ਖਾਣ ਨੂੰ ਮਿਲ ਜਾਏਗਾ ?

ਵਰਿਆਮ—[ਹੱਸ ਕੇ] ਖਾਣ ਨੂੰ ? ਜੀ ਗੁੜ ਹੋਵੇਗਾ, ਗਾਜਰਾਂ

ਹੈਣਗੀਆਂ, ਝਟ ਹੋਰ ਠਹਿਰੋਗੇ ਤੇ ਮੇਰਾ ਭੱਤਾ ਪਿੰਡੋਂ ਹੁਣੇ ਆ ਜਾਏਗਾ ।

ਸਾਹਬ–ਜੀ ਬੜੀ ਮਿਹਰਬਾਨੀ।

ਵਰਿਆਮ–[ਅਲੀ ਨੂੰ ਇਸ਼ਾਰਾ ਕਰਕੇ] ਅਲੀ! ਜਾਹ ਕੁੜ 'ਚੋਂ ਥੋੜਾ ਗੁੜ ਲੈ ਆ, ਖੂਹ ਤੋਂ ਟਿੰਡ ਪਾਣੀ ਦੀ ਭਰ ਲਿਆ। ਪਰ ਇਹ ਸ਼ਹਿਰੋਂ ਆਏ ਨੇ, ਪਾਣੀ ਨਾਂ ਲਿਆਵੀਂ, ਮਤਾਂ ਭਿਟ ਜਾਏ।

[ਅਲੀ ਉਠਦਾ ਏ]

ਵਰਿਆਮ–[ਸਾਹਬ ਵਲ ਤਕ ਕੇ] ਤੇ ਬਾਬੂ ਜੀ ਕਿਥੇ ਜਾਣਾ ਜੇ ?

ਸਾਹਬ–ਜੀ ਏਥੋਂ ਤਿੰਨ-ਚਾਰ ਮੀਲਾਂ ਤੇ ਕੋਟ ਜਾਣਾ ਏ।

ਵਰਿਆਮ–[ਸਾਹਬ ਦੇ ਮੂੰਹ ਵਲ ਤਕ ਕੇ] ਕੋਟ ?

[ਫਿਰ ਆਪਣੀ ਚਾਦਰ ਸੰਭਾਲ ਕੇ ਬੁਕਲ ਮਾਰਦਾ ਹੋਇਆ, ਉਠ ਕੇ ਹਥ ਵਧਾਂਦਾ ਹੋਇਆ] ਓਇ ਤੂੰ ਦੇਸ ਏਂ ?

ਦੇਸ–[ਹੈਰਾਨੀ ਨਾਲ] ਜੀ ਹਾਂ! ਮੈਂ ਦੇਸ ਰਾਜ ਹਾਂ।

ਵਰਿਆਮ–[ਘੁਟ ਕੇ ਹਥ ਮਿਲਾਂਦਾ ਹੋਇਆ] ਵਾਹ ਯਾਰ! ਮੈਨੂੰ ਨਹੀਂ ਸਿਞਾਣਿਆ, ਮੈਂ ਆਂ ਵਰਿਆਮ! 'ਕਠੇ ਨਹੀਂ ਪੜ੍ਹਦੇ ਰਹੇ ਦੂਜੀ ਜਮਾਤੇ ?

ਦੇਸ–[ਕੁਝ ਸੰਞਾਣ ਕੇ] ਮੈਂ ਵੀ ਪਿਆ ਸੋਚਣਾਂ, ਪਈ ਕਿਧਰੇ ਵੇਖਿਆ ਹੋਇਆ ਏ ।

ਵਰਿਆਮ–ਵਾਹ ਭੁਲ ਗਿਆ ਏਂ, ਜਦੋਂ ਤਾਰੜਾਂ ਦੇ ਗੰਨੇ ਭੰਨੇ ਸਨ ਤੇ ਓਹਨਾਂ ਫੜ ਲਿਆ ਸੀ।

ਦੇਸ-[ਹਸਦਾ ਹੋਇਆ] ਓਹ! ਓਹ!! ਮੈਨੂੰ ਸਭ ਯਾਦ ਆਗਿਆ।

ਹੋਰ ਘੁਟ ਕੇ ਹਥ ਮਿਲਾਂਦੇ ਨੇ

ਵਰਿਆਮ–ਹੋਰ ਫਿਰ ਸੁਣਾ ਯਾਰਾ। ਪਤਾ ਨਹੀਂ ਕਿੰਨੇ ਵਰ੍ਹਿਆਂ ਪਿਛੋਂ ਮਿਲੇ ਹਾਂ ? [ਉਚੀ ਆਵਾਜ਼ ਨਾਲ ਅਲੀ ਨੂੰ ਮੰਜੀ ਲਿਔਣ

ਲਈ ਆਖਦਾ ਹੈ]

ਦੇਸ—ਕਈ ਵਰ੍ਹੇ ਈ ਹੋ ਗਏ ਨੇ।

ਵਰਿਆਮ—[ਜ਼ਰਾ ਮਖੌਲ ਨਾਲ] ਸੁਣਾ ਫਿਰ ਵਿਆਹ ਕਦੋਂ ਕੀਤਾ ਈ ?

ਦੇਸ—ਵਿਆਹ ਤੇ ਨਹੀਂ ਕੀਤਾ ਅਜੇ।

ਵਰਿਆਮ—[ਹੈਰਾਨੀ ਨਾਲ] ਤੇ ਇਹ ਕੌਣ ਨੇ ਫਿਰ ?

ਦੇਸ—[ਹੌਲੀ ਜਿਹੀ] ਇਹ ਵੀ ਦਸੱਨਾਂ, ਅਸੀ ਬੜੇ ਥਕ ਗਏ ਹਾਂ। ਟਾਂਗੇ ਤੋਂ ਲਹਿ ਕੇ ਪੰਜ ਮੀਲ ਟੁਰਨਾ ਪੈ ਗਿਆ, ਬੜੀ ਮੁਸ਼ਕਲ ਬਣੀ। [ਇਸਤ੍ਰੀ ਵਲ ਇਸ਼ਾਰਾ ਕਰਕੇ) ਇਨ੍ਹਾਂ ਵਾਸਤੇ ਤੇ ਮੁਸੀਬਤ ਬਣ ਗਈ। ਉਠਦੇ ਬਹਿੰਦੇ ਮਸਾਂ ਇਥੋਂ ਤੀਕ ਅਪੜੇ ਹਾਂ।

[ਅਲੀ ਹਥ ਤੇ ਗੁੜ ਧਰੀ ਤੇ ਦੂਜੇ ਮਾੜੀ ਜਿਹੀ ਮੰਜੀ ਲੰਮਕਾਈ ਆਉਂਦਾ ਹੈ। ਵਰਿਆਮ ਮੰਜੀ ਫੜ ਕੇ ਸਰ੍ਹਾਂਦੀ ਪਰਾਂ ਤੇ ਪੁਆਂਦੀ ਆਪਣੇ ਵਾਲੇ ਪਾਸੇ ਕਰਕੇ ਡਾਂਹਦਾ ਹੈ ਤੇ ਗਲ ਦੀ ਚਾਦਰ ਮੰਜੇ ਉਤੇ ਵਿਛਾ ਕੇ ਬੈਠਣ ਦਾ ਇਸ਼ਾਰਾ ਕਰਦਾ ਹੈ। ਇਸਤ੍ਰੀ ਥੋੜਾ ਜਿਹਾ ਮੂੰਹ ਭੁਆ ਕੇ ਸਰ੍ਹਾਂਦੀ ਤੇ ਦੇਸ ਰਾਜ ਵਰਿਆਮ ਵਲ ਮੂੰਹ ਕਰਕੇ ਪੁਆਂਦੀ ਬਹਿ ਜਾਂਦਾ ਹੈ।

ਵਰਿਆਮ—[ਅਲੀ ਕੋਲੋਂ ਗੁੜ ਲੈ ਕੇ ਦੇਸ ਰਾਜ ਨੂੰ ਦੇਂਦਾ ਹੋਇਆ] ਔਹ ਲਓ ! ਥੋੜਾ ਥੋੜਾ ਮੂੰਹ ਪਾਓ, ਮੈਂ ਪਾਣੀ ਲਿਔਣਾਂ, ਦੋ ਕੁ ਘੁਟ ਭਰ ਲਓ, ਹੁਣੇ ਰੋਟੀ ਆ ਜਾਂਦੀ ਏ।

ਵਰਿਆਮ ਪਾਣੀ ਲੈਣ ਜਾਂਦਾ ਹੈ ਤੇ ਅਲੀ ਪਹਿਲਾਂ ਦੇਸ ਰਾਜ ਵਲੋਂ ਤੇ ਫਿਰ ਚੋਰ ਅਖੀਆਂ ਨਾਲ ਇਸਤ੍ਰੀ ਵਲ

ਵੇਖਦਾ ਹੈ।

ਅਲੀ—ਬੜੇ ਥਕ ਗਏ ਹੋਵੋਗੇ ਬਾਬੂ ਜੀ?

ਦੇਸ—ਜ਼ਨਾਨੇ ਸਾਥ ਕਰਕੇ ਬੁਰਾ ਹਾਲ ਹੋਇਆ ਏ।

ਵਰਿਆਮ ਇਕ ਹਥ ਵਿਚ ਪਾਣੀ ਦੀ ਟਿੰਡ ਤੇ ਦੂਜੇ ਵਿਚ ਕਾਂਸੀ ਦਾ ਛੰਨਾ ਫੜੀ ਆਉਂਦਾ ਹੈ ਤੇ ਦੇਸ ਰਾਜ ਦੇ ਪਾਵੇ ਕੋਲ ਰਖ ਦੇਂਦਾ ਏ। ਦੇਸ ਰਾਜ ਥੋੜਾ ਜਿਹਾ ਗੁੜ ਮੂੰਹ ਵਿਚ ਪਾ ਕੇ ਪਾਣੀ ਦਾ ਘੁਟ ਭਰਦਾ ਏ, ਫਿਰ ਇਸਤ੍ਰੀ ਨੂੰ ਦੇਂਦਾ ਏ।

ਅਲੀ---ਚੰਗਾ ਚੌਧਰੀ ਮੈਂ ਜਾਨਾਂ, ਅਵੇਰ ਪਈ ਹੋਂਦੀ ਏ।

ਵਰਿਆਮ---ਪਰਤਦਾ ਹੋਇਆ ਵੀ ਆਵੀਂ।

ਅਲੀ ਚੰਗਾ ਆਖ ਕੇ ਜਾਂਦਾ ਏ, ਪਰ ਚੋਰ ਅਖੀਆਂ ਨਾਲ ਇਸਤ੍ਰੀ ਵਲ ਤਕਦਾ ਜਾਂਦਾ ਏ। ਵਰਿਆਮ ਦੇਸ ਰਾਜ ਦੇ ਪੈਰਾਂ ਕੋਲ, ਪਠਿਆਂ ਦੇ ਉਤੇ ਈ, ਅਖੀਆਂ ਨੀਵੀਆਂ ਕਰੀ ਬਹਿ ਜਾਂਦਾ ਹੈ।

ਵਰਿਆਮ—[ਸ਼ਰਮਿੰਦਾ ਜਿਹਾ ਹੋ ਕੇ] ਇਥੇ ਅਸਾਂ ਜਟਾਂ-ਬੂਟਾਂ ਕੋਲ ਕੀ ਹੋਣਾ ਹੋਇਆ? ਤੁਸੀਂ ਹਿਲੇ ਹੋਏ ਓ ਜ਼ਹਿਰਾਂ ਦੀਆਂ ਵਸਤਾਂ ਖਾਣ! ਕੁਝ ਗੰਨੇ ਜਾਂ ਗਾਜਰਾਂ ਲਿਆਵਾਂ? [ਉਠਣ ਦੀ ਕੋਸ਼ਸ਼ ਕਰਦਾ ਏ।]

ਦੇਸ--[ਬਿਠਾਂਦਾਂ ਹੋਇਆ] ਨਹੀਂ! ਨਹੀਂ!! ਤੁਸੀਂ ਬੈਠੋ ਸਰਦਾਰ ਜੀ! ਅਜੇ ਲੋੜ ਨਹੀਂ।...........

ਵਰਿਆਮ---ਚੰਗਾ! ਸੁਣਾ ਦੇਸ! ਕਿਥੇ ਹੋਨਾ ਏਂ ਅਜ ਕਲ?

ਦੇਸ--ਮੈਂ ਸ਼ਹਿਰ ਕਮੇਟੀ ਦੇ ਸਕੂਲ ਵਿਚ ਮਾਸਟਰ ਹਾਂ।

ਵਰਿਆਮ --ਕਿੰਨੀ ਕੁ ਤਲਬ ਮਿਲਦੀ ਏ ?
ਦੇਸ---ਪੈਂਤੀ ਰੁਪੈ ।
ਵਰਿਆਮ---ਪੈਂਤੀ ਰੁਪੈ ? ਚੰਗੀ ਤਲਬ ਏ ।
ਦੇਸ---ਕੀ ਚੰਗੀ ਏ ਵਰਿਆਮ ਸਿੱਘਾ, ਸ਼ਹਿਰਾਂ ਦੇ ਖਰਚਾਂ ਦਾ ਵੀ ਕੁਝ ਨਾਂ ਪੁਛ ।
ਵਰਿਆਮ—ਬੜਾ ਚੰਗਾ ਏ ਫਿਰ ਵੀ ।
ਦੇਸ---[ਹੌਲੀ ਜਹੀ] ਤੇ ਹਾਂ ਮੈਂ ਤਾਂ ਮੁਸੀਬਤ ਦਾ ਮਾਰਿਆ ਲਗਾ ਫਿਰਨਾਂ, ਚੰਗੀ ਕਿਸਮਤ ਨਾਲ ਈ ਤੁਹਾਡਾ ਮੇਲ ਹੋ ਗਿਆ ।
ਵਰਿਆਮ---[ਕਾਹਲੀ ਨਾਲ] ਕਿਉਂ ? ਕੀ ਗਲ ਏ ?
ਦੇਸ--(ਠਠੰਬਰ ਕੇ) ਗਲ ਇਹ ਹੈ ਕਿ ਜਿਸ ਸਕੂਲ ਵਿਚ ਮੈਂ ਪੜ੍ਹਾਂਦਾ ਹਾਂ, ਓਹਦੇ ਨਾਲ ਹੀ ਇਕ ਕੁੜੀਆਂ ਦਾ ਸਕੂਲ ਏ ।
ਵਰਿਆਮ--(ਗਹੁ ਨਾਲ ਸੁਣਦਾ ਹੋਇਆ) ਫਿਰ ?
ਦੇਸ਼--[ਇਸਤ੍ਰੀ ਵਲ ਇਸ਼ਾਰਾ ਕਰ ਕੇ] ਇਹ ਓਸ ਸਕੂਲ ਵਿਚ ਪੜ੍ਹਾਂਦੇ ਸਨ ।
ਵਰਿਆਮ--ਤੇ ਹੁਣ ਨਹੀਂ ?
ਦੇਸ--ਸੁਣੋ ਨਾ ! ਇਹ ਓਥੇ ਵਿਧਵਾ ਆਸ਼੍ਰਮ ਵਿਚ ਰਹਿੰਦੇ ਨੇ ।
ਵਰਿਆਮ--ਕਿਉਂ ?
ਦੇਸ--ਕਿਉਂਕਿ ਵਿਧਵਾ ਦਾ ਹੋਰ ਕੋਈ ਆਸਰਾ ਨਹੀਂ ਸੀ ।
ਵਰਿਆਮ--(ਅਫ਼ਸੋਸ ਨਾਲ ਸਿਰ ਹਿਲਾਂਦਾ ਹੋਇਆ) ਓਹੋ ।
ਦੇਸ--ਮੈਂ ਪਹਿਲਾਂ ਆਪ ਸੋਚਿਆ, ਫਿਰ ਇਨ੍ਹਾਂ ਨਾਲ ਸਲਾਹ ਕੀਤੀ, ਪਰ ਜਦੋਂ ਅਸਾਂ ਆਸ਼ਰਮ ਵਾਲਿਆਂ ਨੂੰ ਪੁਛਿਆ ਤਾਂ ਉਨ੍ਹਾਂ ਕਿਹਾ ਕਿ ਮੈਂ ਅਠ ਸੌ ਰੁਪਿਆ ਉਨ੍ਹਾਂ ਨੂੰ ਦੇ ਕੇ ਇਨ੍ਹਾਂ ਨਾਲ ਵਿਆਹ ਕਰਾ ਸਕਦਾ ਹਾਂ ।
ਵਰਿਆਮ--ਓਹ ਕਿਹਾ ?

ਦੇਸ—ਬਸ, ਉਨ੍ਹਾਂ ਲੋਕਾਂ ਨੇ ਇਹ ਵਿਹਾਰ ਬਣਾਇਆ ਹੋਇਆ ਏ।

ਵਰਿਆਮ--(ਹੈਰਾਨੀ ਨਾਲ) ਹਛਾ। ਇੰਝ ਵੀ ਕਰਦੇ ਨੇ?

ਦੇਸ—ਸਭ ਕੁਝ। ਇਨ੍ਹਾਂ ਆਪਣੇ ਦੁਖ ਦੀਆਂ ਹੋਰ ਵੀ ਕਈ ਗਲਾਂ ਦਸੀਆਂ, ਸੋ ਮੈਂ ਇਨ੍ਹਾਂ ਨੂੰ ਕਿਸੇ ਨੂੰ ਦਸੇ, ਪੁਛੇ ਤੋਂ ਬਿਨਾਂ ਇਥੇ ਨਾਲ ਲੈ ਆਇਆ, ਆਪਣਿਆਂ ਬਨਾਣ ਵਾਸਤੇ।

ਵਰਿਆਮ--ਫਿਰ?

ਦੇਸ--ਫਿਰ ਕੀ? ਆਪਣੇ ਪਿੰਡ ਜਾ ਰਿਹਾ ਸਾਂ ਜਕੋਤਕਿਆਂ ਵਿਚ ਈ, ਕੋਈ ਆਸਰਾ ਲੈਣ, ਪਰ ਹੁਣ......(ਝਕ ਜਾਂਦਾ ਹੈ)

ਵਰਿਆਮ--ਪਰ ਉਹ ਆਸ਼ਰਮ ਵਾਲੇ ਰੇੜਕਾ ਤੇ ਨਹੀਂ ਪਾਣ ਲਗੇ।

ਦੇਸ--ਜਦ ਇਨ੍ਹਾਂ ਦੀ ਮਰਜ਼ੀ ਨਾਲ ਮੈਂ ਲਿਆਇਆਂ ਤਾਂ ਕਾਨੂੰਨਣ ਤੇ ਉਹ ਕੁਝ ਨਹੀਂ ਕਰ ਸਕਦੇ, ਪਰ ਹੋਰ ਨਾ ਕੁਝ ਝਗੜਾ ਝਗੜਾ ਖੜਾ ਕਰਨ। (ਇਸਤ੍ਰੀ ਵਲੋਂ ਤਕ ਕੇ) ਕਿਉਂ ਬਿਮਲਾ ਜੀ! ਤੁਹਾਡਾ ਕੀ ਖ਼ਿਆਲ ਏ?

ਬਿਮਲਾ--ਸਾਡਾ ਮੈਨੇਜਰ ਬੜਾ ਚਾਲਾਕ ਏ। ਸ਼ਰਾਰਤ ਤੇ ਝਗੜਾ ਐਂਵੇ ਖੜਾ ਕਰ ਦੇਂਦਾ ਏ।

ਵਰਿਆਮ--(ਚਮਕ ਕੇ) ਪਰਵਾਹ ਨਹੀਂ; ਤੁਸੀਂ ਮੇਰੇ ਪ੍ਰਾਹੁਣੇ ਹੋ, ਮੇਰੇ ਘਰ ਆਏ ਹੋ, ਇਹਨੂੰ ਆਪਣਾਂ ਘਰ ਸਮਝ ਕੇ ਰਹੋ, ਜੋ ਕੁਝ ਹੋਵੇਗਾ, ਸਿਰ ਤੇ ਝਲਾਂਗਾ। ਇਥੇ ਹੀ ਤੁਹਾਡਾ ਦੋਹਾਂ ਦਾ......

ਦੇਸ--(ਇਹਸਾਨ ਭਰੀਆਂ ਨਜ਼ਰਾਂ ਨਾਲ) ਬੜੀ ਮਿਹਰਬਾਨੀ ਏ ਤੁਹਾਡੀ। ਅਸੀ ਤੇ ਘਾਬਰੇ ਹੋਏ......

ਵਰਿਆਮ--ਘਾਬਰਣ ਦੀ ਲੋੜ ਨਹੀਂ, ਇਹ ਆਪਣਾ ਘਰ ਹੀ ਸਮਝ ਲੌ। ਚੰਗਾ ਤੁਸੀ ਥੋੜਾ ਆਰਾਮ ਕਰ ਲਓ, ਮੈਂ ਹੁਣੇ ਆਉਂਦਾਂ। ਚਾਚੀ ਰੋਟੀ ਲੈ ਕੇ ਆਉਂਦੀ ਹੀ ਹੋਵੇਗੀ।

ਜਾਂਦਾ ਹੈ

# ਝਾਕੀ ਦੂਜੀ

ਵਰਿਆਮ ਸਿੰਘ ਦੇ ਘਰ ਦਾ ਪਸਾਰ, ਸਾਦਾ, ਕੱਚਾ ਤੇ ਜਟਕਾ ਜਿਹਾ, ਪਰ ਸਾਫ਼-ਸੁਥਰਾ। ਬਿਲਕੁਲ ਮਾਮੂਲੀ ਸਾਮਾਨ, ਕੁਝ ਕੱਚੇ ਘੜਿਆਂ, ਮਟੀਆਂ ਆਦਿ ਦੀਆਂ ਪਾਲਾਂ ਜੁੜੀਆਂ ਹੋਈਆਂ, ਇਕ ਪਾਸੇ ਲਕੜੀ ਦਾ ਸੰਦੂਕ, ਜਿਸ ਉਤੇ ਥੋੜਾ ਜਿਹਾ ਸਾਮਾਨ ਪਿਆ ਹੈ, ਇਕ ਪਾਸੇ ਵਡਾ ਸਾਰਾ ਮੰਜਾਂ ਤੇ ਉਹਦੀ ਪੁਆਂਦੀ ਨਾਲ ਇਕ ਬੋਰੀ ਕਿਸੇ ਜਿਨਸ ਦੀ ਭਰੀ ਪਈ ਹੈ ।

ਅਲੀ ਤੇ ਵਰਿਆਮ ਸਿੰਘ ਦਾ ਚਾਚਾ ਬਖ਼ਤਾਵਰ ਮੰਜੇ ਉਤੇ ਬੈਠੇ ਗਲਾਂ ਕਰਦੇ ਵਿਸਦੇ ਨੇ ।

ਸਮਾਂ ਰਾਤ ਪੈਂਦੀ ਦਾ ਹੈ

ਅਲੀ--ਪਰ ਚੌਧਰੀ ਜੀ, ਐਵੇਂ ਆਪਣੇ ਗਲ ਕੋਈ ਬਲਾ ਸਹੇੜ ਲੈਣੀ ਕੋਈ ਦਾਨਾਈ ਏ ?

ਬਖ਼ਤਾਵਰ--ਇਹੋ ਤੇ ਮੈਂ ਆਹਨਾ, ਨਾ ਜਾਣੂ, ਨਾ ਬੁਝੂ, ਅਖੇ 'ਆ ਲੜਾਈਏ ਮੇਰੇ ਗਲ ਪੌ !'

ਅਲੀ--ਉਨ੍ਹਾਂ ਨੂੰ ਘਰ ਰਖਣ ਨਾਲ ਬੜੀ ਨਮੋਸ਼ੀ ਪਈ ਹੋਂਦੀ ਏ। ਲੁਕਾਈਾਂ ਦੀ ਜੀਭ ਤੇ ਨਹੀਂ ਨਾ ਫੜਨ ਹੋਂਦੀ, ਕੋਈ ਕੁਝ ਆਖਦੈ ਕੋਈ ਕੁਝ।

ਬਖ਼ਤ--ਹੋਰ ਤੇ ਹੋਰ ਬੋਲੀਏਂ ਵੀ ਖਬਰ ਅਪੜ ਗਈ ਏ; ਸੁਣਿਐ, ਨੰਬਰਦਾਰ ਹੱਸਾ ਸਿੰਘ ਆਖਦੈ 'ਮੈਂ ਸਾਕ ਛੁਡਾ ਲੈਣਾ ਏ, ਜੇ ਇੰਝ ਰਿਹਾ ।"

ਅਲੀ--(ਸਿਰ ਹਿਲਾ ਕੇ) ਬੜੀ ਮਾੜੀ ਗਲ ਏ। ਭਾਵੇਂ ਚੌਧਰੀ ਵਰਿਆਮ ਜਿਹਾ ਗਭਰੂ ਕੇਡਾ ਵੀ ਨੇਕ ਹੋਵੇ, ਪਰ ਜਗ-ਹਸਾਈ ਤੇ ਨਹੀਂ ਨਾ ਰੋਕੀ ਜਾਂਦੀ। ਪਰਸੋਂ ਬੰਤਾ ਸਿੰਘ ਸਿੱਧੂਆਂ ਦਾ, ਰਤਨ ਸਿੰਘ ਟਿਬੇ ਵਾਲਾ, ਮਾਮੂੰ ਲੁਹਾਰ ਤੇ ਦੋ ਚਾਰ ਹੋਰ ਮੁੰਡੇ-ਖੁੰਡੇ ਖੱਪਾਂ ਮਾਰਨ ਡਹੇ ਹੋਏ ਸਨ, ਕੋਈ ਆਖੇ 'ਵਰਿਆਮ ਵੀ ਮੇਮ ਕਰਨ ਲਗਾ ਏ'; ਕੋਈ ਆਖੇ 'ਆਹੋ ਜੀ। ਹਥ ਤੇ ਆ ਗਈ', ਕੋਈ ਆਖੇ ਬਾਬੂ ਜਿਹਾ ਤੇ ਐਵੇਂ ਹੈ, ਦੋਹ-ਚਹੁੰ ਦਿਨਾਂ ਨੂੰ ਵਰਿਆਮ ਨੇ ਉਨੂੰ ਪਰਾ ਧਿਕਨਾਂ ਏ ਮਾਰ ਕੇ ਤੇ ਫਿਰ ਬਸ', ਮੈਨੂੰ ਤੇ ਚੌਧਰੀ ਜੀ ਬੜਾ ਗੁਸਾ ਆਇਆ।

ਬਖਤ--ਗੁਸਾ ਕਾਹਦਾ ਅਲੀ? ਆਪਣੀ ਉਲਾਦ ਈ ਚੰਦਰੀ ਹੋਵੇ ਤੇ ਕਿਸੇ ਦਾ ਕੀ ਦੋਸ?

ਅਲੀ-ਚੰਦਰੀ ਤੇ ਨਾਂ ਆਖੋ: ਚੌਧਰੀ! ਵਹਿਆਮ ਜਿਹਾ ਸਾਊ ਤੇ ਸਾਡੇ ਸਾਰੇ ਪਿੰਡ ਵਿਚ ਨਹੀਂ, ਮਰਦ ਏ ਕੌਲ ਦੇ ਬੈਠਾ।

ਬਖਤ--ਕੌਲ ਵੀ ਰਾਹ ਰਾਹ ਦੇ ਹੋਂਦੇ ਨੇ ਕੇ, ਜੋ ਜੀਅ ਆਇਆ ਮੂੰਹੋਂ ਕਢ ਛਡਿਆ?

ਅਲੀ--ਓਹ ਤੇ ਗਲ ਹੋਈ, ਹੁਣ ਇਹਨੂੰ ਸਮੇਟਨ ਦਾ ਜਤਨ ਕਰੋ।

ਬਖਤ--ਕੀ ਜਤਨ ਕਰੀਏ, ਕੁਝ ਸੁਝਦਾ ਨਹੀਂ?

ਅਲੀ--ਸੁਣਿਐ, ਅਜੇ ਆਸ਼ਰਮ ਵਾਲੇ ਵੀ ਪੂਰਾ ਜ਼ੋਰ ਲਾਣਗੇ। ਮੁਕਦਮਾ ਤੇ ਕਰ ਈ ਦਿਤਾ ਨੇ।

ਬਖਤ--(ਚਿੰਤਾਤੁਰ ਹੋਕੇ) ਤੈਨੂੰ ਕਿਦਾ ਪਤੈ?

ਅਲੀ--ਅਖ਼ਬਾਰ ਵਿਚ ਜੇ ਨਿਕਲਿਆ ਸੀ ਪਰਸੋਂ।

ਬਖਤ--[ਝੁੰਝਲਾਕੇ] ਲਓ ਹੁਣ 'ਖਬਾਰ ਵਿਚ ਵੀ ਅਸੀਂ ਭੰਡੇ ਗਏ।

ਅਲੀ-[ਸੋਚ ਕੇ] ਮੇਰੀ ਜਾਚੇ ਦੇਸ-ਰਾਜ ਨੂੰ ਨਾਂ ਆਖੀਏ?

ਬਖਤ--ਕੀ?

ਅਲੀ—ਪਈ ਓਹ ਏਥੋਂ ਟੁਰ ਜਾਣ।

ਬਖਤ--ਓਹਨੂੰ ਕੀ ਲੋੜ ਪਈ ਏ ਟੁਰ ਜਾਂਣ ਦੀ ? ਅਜਿਹੀ ਧਿਰ ਜਿਨੂੰ ਮਿਲ ਜਾਏ ਓਹ ਕਿਥੇ ਜਾਂਦਾ ਏ ? ਨਾਂ ਕਮਾਣ ਦਾ ਫਿਕਰ ਏ ਨਾਂ ਖਾਨ ਦਾ, ਰਿਝਾ ਗੁਧਾ ਮਿਲ ਜਾਂਦਾ ਏ ਚਾਰੇ ਵੇਲੇ, ਨਾਂ ਕੰਮ ਨਾਂ ਕਾਜ, ਸਾਰਾ ਦਿਨ..................(ਰੁਕ ਜਾਂਦਾ ਏ)

ਅਲੀ—ਨਹੀਂ, ਦੇਸ ਰਾਜ ਚੰਗਾ ਬੰਦਾ ਏ, ਆਪਣੇ ਬੇਲੀ ਦੀ ਨਿਰਾਦਰੀ ਤਕ ਕੇ ਓਹਦਾ ਦਿਲ ਵੀ ਸੜਦਾ ਹੋਵੇਗਾ ਓਹ ਨੂੰ ਪੁਛਣਾਂ ਤੇ ਚਾਹੀਦਾ ਏ।

ਬਖਤ—ਉਹ ਤੇ ਭਾਂਵੇ ਮੰਨ ਜਾਏ, ਓਹਦੀ ਪੁਸ਼ਲ ਨਹੀਂ ਮੰਨਣ ਲਗੀ।

ਅਲੀ—(ਮੁਸਕਰਾਕੇ) ਇਹ ਤੇ ਤੁਸਾਂ ਠੀਕ ਆਖਿਐ, ਚੋਧਰੀ ! ਓਹ ਤੇ ਬੜੀਆਂ ਮਿਠੀਆਂ ਅਖੀਆਂ ਨਾਲ, ਚੌਧਰੀ ਵਲੋਂ ਤਕਦੀ ਏ। ਇੰਵੇ ਲਗਦੇ ਜਿਵੇ ਚੋਧਰੀ ਤੇ ਡੁਲ੍ਹੀ ਹੋਂਦੀ ਏ।

ਬਖਤ—ਫਿਰ ?

ਅਲੀ—ਪਰ ਨਹੀਂ ਚੋਧਰੀ ਜੀ ! ਮੈਂ ਕਈ ਵਾਰੀ ਘਰ ਵੀ ਤੇ ਖੂਹ ਤੇ ਵੀ ਬੜੇ ਗਹੁ ਨਾਲ ਤਕਿਐ, ਚੋਧਰੀ ਨੇ ਕਦੀ ਅਖ ਚੁਕ ਕੇ ਵੀ ਨਹੀਂ ਵੇਖਿਆ ਓਹਦੇ ਵਲੋਂ। ਸਚੀ ਗਲ ਤੇ ਇਹ ਵੇ ਕਿ ਵਰਿਆਮ ਹੈ ਦਰਸ਼ਨੀ ਜੁਆਨ; ਕਿਹਦਾ ਜੀਅ ਨਹੀਂ ਕਰਦਾ ਓਹਦੇ ਵਲੋ ਤਕੱਨ ਤੇ। ਮੈਂ ਪਰਸੋਂ ਓਹਤੋਂ ਮਖੌਲੋ ਮਖੌਲੀ ਪੁਛਿਆ ਸੀ।

ਬਖਤ---ਕੀ ?

ਅਲੀ---ਪਈ ਬਿਮਲਾ ਚੰਗੀ ਨਹੀਂ ਲਗਦੀ ਤੈਨੂੰ ?

ਬਖਤ---ਕੀ ਜੁਵਾਬ ਦਿਤੋ ਸੂ ਫਿਰ ?

ਅਲੀ---ਮੇਰੇ ਨਾਲ ਤੇ ਰਿੰਜ ਈ ਹੋ ਚਲਿਆ ਸੀ।

ਬਖਤ--ਕਿਉਂ ?

ਅਲੀ--ਅਖਾਂ ਲਾਲ ਕਰਕੇ ਮੇਰੇ ਵਲੋਂ ਤਕਿਓਸੂ, ਤੇ ਆਖਣ ਲਗਾ, "ਅਲੀ ! ਹੱਯਾ ਕਰ–ਦੇਸ ਮੇਰਾ ਬੇਲੀ ਏ, ਨਾਲੇ ਪ੍ਰਾਹੁਣਾ; ਤੇ ਬਿਮਲਾ ਮੇਰੀ ਭਰਜਾਈ ਏ, ਭੈਣਾਂ ਬਜਾ–ਮੈਂ ਓਹਨੂੰ ਭਰਾ ਦੀ ਨਜ਼ਰ ਨਾਲ ਤਕੱਨਾਂ ਆਂ, ਅਗੋਂ ਨਾਂਹ ਅਜਿਹੀ ਗਲ ਆਖੀਂ।" ਤੇ ਮੈਂ ਜਿਜੋਲਿੱਕਾ ਹੋ ਕੇ ਮਾਫ਼ੀ ਮੰਗੀ।

ਬਖਤ–(ਗ਼ੂਰ ਨਾਲ) ਅਸ਼ਕੇ ਤੇਰੇ ਜੁਆਨ ਦੇ ! ਵਰਿਆਮ ਦਾ ਦਿਲ ਹੈ ਈ ਨਿਰਾ ਸ਼ੀਸ਼ਾ।

ਅਲੀ–ਨਹੀਂ ਤੇ ਜਿਕਨ ਉਹ ਕੁੜੀ ਸ਼ੋਖ਼ ਏ ਤੇ ਪਰੀ ਵਾਂਗਰ ਸੋਹਣੀ ਏ, ਖੂਹ ਤੇ ਜਾਂਦੀ ਏ ਤੇ ਪਖਨੂਆਂ ਵਾਂਗਰ ਉਡਦੀ ਫਿਰਦੀ ਏ, ਕਦੀ ਗਾਹਦੀ ਤੇ ਬਹਿੰਦੀ ਏ, ਕਦੀ ਆਡਾਂ-ਕਿਆਰੇ ਬਣਾਂਦੀ ਏ, ਕਦੀ ਪਠੇ ਕੁਤਰਦੀ ਏ, ਕਦੀ ਡੰਗਰਾਂ ਨੂੰ ਹਿਕੱਦੀ ਏ ਤੇ ਜਟਕੇ ਕਪੜੇ ਤੇ ਉਹਦੇ ਅਜਿਹੇ ਫੱਬਦੇ ਨੇ ਕਿ ਗਲ ਈ ਨਾਂ ਪੁਛੋ।

ਬਖਤ–[ਉਦਾਸ ਜਿਹਾ) ਮੈਂ ਆਪ ਉਹਦਾ ਹਾਲ ਸੁਣ ਕੇ ਬੜਾ ਉਦਾਸ ਹੋਨਾਂ ਆਂ; ਉਹ ਵਿਚਾਰੀ ਬੜੀ ਮਜ਼ਲੂਮ ਏ; ਅਠੋ-ਹਾਰੀ ਵਿਚ ਈ ਇੰਜ ਹੋ ਗਈ ਏ ਜਿਕਨ ਇਥੇ ਹੀ ਜੰਮੀ-ਪਲੀ ਏ--ਪਰ...

ਅਲੀ–ਹੈ ਤੇ ਠੀਕ, ਪਰ ਫਿਰ ਗਲ ਓਥੇ ਈ ਆ ਗਈ–ਤੁਸੀਂ ਦੇਸ ਰਾਜ ਨੂੰ ਈ ਪੁਛੋ, ਘਰ ਈ ਹੋਵੇਗਾ।

ਬਖਤ–ਫਿਰ ਬੁਲਾ ਲਿਆ ਸੂ।

ਅਲੀ–ਨਹੀਂ ਮੇਰੇ ਬੈਠਿਆ ਗਲ ਕਰਨੀ ਠੀਕ ਨਹੀ; ਮੈਂ ਜਾਨਾਂ ਤੇ ਉਹਨੂੰ ਤੁਹਾਡੇ ਕੋਲ ਘੱਲਦਾ ਹਾਂ।

ਬਖਤ–ਚੰਗਾ ! ਇਹ ਵੀ ਠੀਕ ਏ। ਪਰਲੈ ਘਰ ਹੋਵੀਗਾ।

ਅਲੀ ਜਾਂਦਾ ਹੈ, ਤੇ ਝਟ ਕੁ ਮਗਰੋਂ ਦੇਸ ਰਾਜ ਦਾਖ਼ਲ ਹੋਂਦਾ ਏ–ਚੇਹਰਾ ਗ਼ਮ-ਗੀਨ ਤੇ ਝੁੰਵਿਆਂ ਹੋਇਆ।

ਦੇਸ–(ਅੰਦਰ ਵੜਦਿਆਂ ਹੱਥ ਜੋੜ ਕੇ) ਪੈਰੀ ਪੌਣਾ ਚਾਚਾ ਜੀ !

ਬਖਤ-(ਥੋੜਾ ਮੁਸਕ੍ਰਾ ਕੇ) ਆਓ ਬਾਬੂ ਜੀ ! ਜੀਓ'ਦੇ ਰਹੋ। ਤੁਹਾਨੂੰ ਸਦਿਆ ਸੀ, ਕੁਝ ਕੰਮ ਸੀ।

ਦੇਸ-ਹੁਕਮ ਕਰੋ।

ਬਿਮਲਾ, ਬਿਲਕੁਲ ਜਟਕੇ ਕਪੜੇ ਪਾਏ ਹੋਏ, ਅਖਾਂ ਤੀਕ ਦੁਪੱਟੇ ਨਾਲ ਥੋੜਾ ਪਰਦਾ ਕੀਤਾ ਹੋਇਆ, ਸਹਿਜੇ ਸਹਿਜੇ ਆ ਕੇ ਦਰਵਾਜ਼ੇ ਦੇ ਉਹਲੇ ਖਲੋ ਜਾਂਦੀ ਹੈ

ਬਖ਼ਤ-(ਝਕ ਕੇ) ਤੇ ਵਰਿਆਮ ਕਿਥੇ ਵੇ ?

ਦੇਸ਼-ਵਰਿਆਮ ਧਾਰ ਚੋਣ ਗਿਆ ਏ।

ਬਖਤ-ਹੋਰ ਸੁਣਾ, ਕੋਈ ਸ਼ਹਿਰ ਦੀ ਖ਼ਬਰ ਤੇ ਨਹੀਂ ਆਈ ?

ਦੇਸ-ਸੁਣਿਐ ਪਿਆਦੇ ਸਾਡੇ ਘਰ ਵਰੰਟ ਲੈ ਕੇ ਆਏ ਸਨ, ਪਰ ਪਰਤ ਗਏ ਨੇ।

ਬਖ਼ਤ--ਹਛਾ ! ਫਿਰ ?

ਦੇਸ-ਫਿਰ ਕੁਝ ਨਹੀਂ, ਪਤਾ ਨਹੀਂ ਅਜੇ ਕਿੰਨਾ ਕੁ ਝਗੜਾ ਵਧੇ, ਮੈਂ ਮਾਮੇ ਨੂੰ ਸੁਨੇਹਾ ਤੇ ਘਲਿਆ ਏ।

ਬਖਤ-ਹਾਂ ਬਾਬੂ ਜੀ ! (ਝਕਦਾ ਏ) ਮੈਂ ਆਖਦਾਂ ਤੇ ਨਹੀਂ, ਪਰ ਤੁਸੀਂ ਆਪ ਈ ਸਿਆਣੇ ਹੋ-ਦੁਨੀਆ ਦਾ ਮੂੰਹ ਤੇ ਨਹੀਂ ਨਾ ਫੜਨ ਹੁੰਦਾ; ਨਾਲੇ ਵਰਿਆਮ ਦੇ ਸਹੁਰੇ ਆਖਦੇ ਨੇ ਪਈ ਅਸੀਂ ਏਸ ਤਰ੍ਹਾਂ ਸਾਕ ਛੁਡਾ ਲਵਾਂਗੇ।

ਦੇਸ-ਕਿਸ ਤਰ੍ਹਾਂ ਚਾਚਾ ਜੀ ? ਕੀ ਗਲ ਏ ?

ਬਖਤ-ਗਲ ਤੇ ਕੁਝ ਨਹੀਂ ਬਾਬੂ ਜੀ-ਦੁਨੀਆਂ ਹੋਈ ਨਾਂ ! ਕੋਈ ਕੁਝ, ਕੋਈ ਕੁਝ ਆਖਦਾ ਏ; ਨਾਲੇ ਤੁਹਾਡੇ ਮੁਕਦਮੇ ਵਿਚ ਅਸੀਂ ਨਾ ਬਝ ਜਾਈਏ, ਪਈ ਲੁਕਾ ਰਖਿਆ ਨੇ।

ਦੇਸ-ਕੀ ਤੁਹਾਡਾ ਮਤਲਬ ਸਾਡੇ ਇਥੇ ਰਹਿਣ ਤੋਂ ਹੈ ?

ਬਖਤ–ਨਹੀਂ ਤੁਸੀਂ ਜੰਮ ਜੰਮ ਪਏ ਰਹਿੰਦੇ ਸਾਡੇ ਸਿਰ ਮਥੇ ਤੇ, ਪਰ ਜ਼ਰਾ...........(ਰੁਕ ਜਾਂਦਾ ਏ)

ਦੇਸ–(ਗਮਗੀਨ–ਸਿਰ ਨੀਵਾਂ ਕਰੀ) ਮੈਂ ਸਮਝ ਗਿਆ, ਚਾਚਾ ਜੀ ! ਅਸੀਂ ਬਿਲਕੁਲ ਨਹੀਂ ਚਾਹੁੰਦੇ ਕਿ ਤੁਹਾਡੇ ਤੇ ਕੋਈ ਮੁਸੀਬਤ ਪਵੇ, ਅਸੀ ਡੁਬਦੇ ਪਏ ਸਾਂ ਕਿ ਵਰਿਆਮ ਨੇ ਆਸਰਾ ਦਿਤਾ ਸੀ, ਉਹਦਾ ਜਸ ਮੈਂ ਕਿਹੜੀ ਜ਼ਬਾਨ ਨਾਲ ਕਰਾਂ ਤੇ ਨਾਲੇ ਤੁਹਾਡੀ ਮਿਹਰਬਾਨੀ ਦੀ ਜਿਨ੍ਹਾ ਸਾਨੂੰ ਫੁਲਾਂ ਵਾਂਗਰ ਰਖਿਆ–ਚਾਚੀ ਜੀ ਨੇ ਤੇ ਆਪਣੇ ਧੀਆਂ ਪੁਤ੍ਰਾਂ ਬਰੋਬਰ ਜਾਣਿਆ। ਤੁਹਾਡੇ ਅਹਿਸਾਨਾਂ ਦਾ ਬਦਲਾ ਮੈਂ ਕਿਹੜੇ ਜਨਮ ਵਿਚ ਉਤਾਰਾਂਗਾ। (ਉਠਦਾ ਏ)

ਬਿਮਲਾ-(ਅਗ੍ਹਾਂ ਵਧ ਕੇ) ਚਾਚਾ ਜੀ ! ਸਾਡੇ ਦੁਖੀਆਂ ਨਾਲ ਜਿਹੜਾ ਤੁਸਾਂ ਸਾਰਿਆਂ ਨੇ ਅੰਗ ਪਾਲਿਐ, ਉਹਦੇ ਵਾਸਤੇ ਸਾਡਾ ਲੂੰ ਲੂੰ ਅਸੀਸਾਂ ਦੇਗਾ। (ਡੁਸਕਦੀ ਹੋਈ) ਅਸੀਂ ਆਪਣੇ ਉਤੇ ਆਈ ਮੁਸੀਬਤ ਤੇ ਝਲ ਲਵਾਂਗੇ, ਪਰ ਤੁਹਾਡੇ ਟਬਰ ਦਾ ਵਿਗੋਚਾ ਨਹੀਂ ਝਲਿਆ ਜਾਣਾਂ।

(ਬਖਤਾਵਰ ਸਿਰ ਨੀਵਾਂ ਕਰੀ ਸੁਣਦਾ ਜਾਂਦਾ ਏ, ਤੇ ਦਿਲੋਂ ਬੜਾ ਮਹਿਸੂਸ ਕਰ ਰਿਹਾ ਹੈ)

ਦੇਸ–(ਹਥ ਜੋੜ ਕੇ) ਚੰਗਾ ਚਾਚਾ ਜੀ ! ਸਾਨੂੰ ਹੁਣ ਇਜਾਜ਼ਤ ਦਿਓ ਤੇ ਨਾਲੇ ਅਸੀਸ।

ਬਖਤ–(ਉਤ੍ਹਾਂ ਮੂੰਹ ਕਰ ਕੇ) ਹੁਣੇ ਈ ? ਐਸ ਵੇਲੇ ਨਹੀਂ, ਹੁਣ ਸਵੇਰੇ ਜਿਕਨ.........(ਰੁਕ ਜਾਂਦਾ ਏ)

ਦੇਸ–ਜੀ ਹਾਂ ! ਅਸੀ ਹੋਰ ਇਕ ਘੜੀ ਵੀ ਤੁਹਾਨੂੰ ਔਖ ਨਹੀਂ ਦੇਣਾਂ ਚਾਹੁੰਦੇ।

ਬਿਮਲਾ—(ਅਗ੍ਹਾਂ ਹੋ ਕੇ ਬਖਤਾਵਰਦੇ ਪੈਰਾਂ ਨੂੰ ਹਥ ਲਾਂਦੀ ਹੋਈ) ਇਹ ਗਿਣਵੇ ਦਿਹਾੜੇ ਸਾਰੀ ਉਮਰ ਚੇਤੇ ਰਹਿਣਗੇ ਚਾਚਾ ਜੀ! ਸਾਨੂੰ ਦਿਲੋਂ ਨਾ ਕਢਣਾ [ਸਿਸਕਦੀ ਹੋਈ ਮੁੜਦੀ ਏ]

ਬਖਤ—ਮੈਂ ਆਖਿਐ ਬਾਬੂ ਜੀ! ਐਸ ਵੇਲੇ ਨਾ ਜਾਓ, ਦਿਨੇ ਘੋੜੀ ਦੇ ਕੇ ਜਿਥੇ ਜਾਣਾ ਹੋਵੇਗਾ ਛਡ ਆਵਾਂਗੇ।

(ਵਰਿਆਮ ਆਉਂਦਾ ਏ—ਓਹੋ ਲਿਬਾਸ, ਹਥ ਵਿਚ ਸ਼ਾਮਾਂ ਤੇ ਕੋਕਿਆਂ ਜੜੀ ਡਾਂਗ ਫੜੀ ਹੋਈ, ਅਖੀਰਲੀ ਗਲ ਸੁਣ ਕੇ ਉਸ ਦੀਆਂ ਭਵਾਂ ਤਣ ਜਾਂਦੀਆਂ ਨੇ)

ਵਰਿਆਮ-(ਰੋਹ ਵਿਚ) ਕਿਨੂੰ ਛਡ ਆਵਾਂਗੇ ? ਕਿਥੇ ਛਡ ਆਵਾਂਗੇ ?

(ਬਖਤਾਵਰ ਸਹਿਮ ਜਿਹਾ ਜਾਂਦਾ ਏ, ਬਿਮਲਾ ਰਾਹੋਂ ਇਕ ਪਾਸੇ ਹੋ ਜਾਂਦੀ ਏ ਤੇ ਦੇਸ ਰਾਜ ਦ੍ਰਿੜ੍ਹਤਾ ਨਾਲ ਖਲੋਤਾ ਰਹਿੰਦਾ ਹੈ)

ਦੇਸ—ਵਰਿਆਮ ਸਿੰਘ ! ਸਾਨੂੰ ਹੁਣ ਟੋਰੋ, ਅਸੀ ਚੱਲੇ ਹਾਂ; ਫਿਰ ਮਿਲਾਂਗੇ।

ਵਰਿਆਮ—ਕਿਥੇ ਚਲੇ ਹੋ, ਕਿਨੂੰ ਮਿਲੋਗੇ, ਗਲ ਕੀ ਏ ਮੈਨੂੰ ਸਮਝ ਨਹੀਂ ਆਉਂਦੀ ? ਚਾਚਾ ! ਤੁਸਾਂ ਕੁਝ ਆਖਿਆ ਏ ਇਨਾਂ ਨੂੰ ?

ਦੇਸ-ਇਨ੍ਹਾਂ ਕੁਝ ਨਹੀਂ ਆਖਿਆ ਅਸਾਂ ਆਪ ਈ ਸਲਾਹ ਬਣਾ ਲਈ ਏ।

ਵਰਿਆਮ—ਝਟ ਕੁ ਪਹਿਲਾਂ ਤੇ ਕੋਈ ਸਲਾਹ ਨਹੀਂ ਸੀ; ਹੁਣ ਕੀ ਹੋ ਗਿਐ ਝਟ-ਪਟ ?

ਬਖਤ—ਮੈਂ ਤੇ ਆਖਿਐ, ਜੇ ਜਾਣਾਂ ਏ ਤਾਂ ਸਵੇਰੇ ਘੋੜੀ ਤੇ ਛਡ ਆਵਾਂਗੇ।

ਵਰਿਆਮ—(ਗੁਸੇ ਵਿਚ) ਕਿਥੇ ਛਡ ਆਵੋਕੇ, ਕਿਨੂੰ ਛਡ ਆਵੋਗੇ ? ਮੈਨੂੰ ਤੇ ਕੁਝ ਨਹੀਂ ਸਮਝ ਆਉਂਦੀ।

(ਫਿਰ ਸਾਰਿਆਂ ਦੇ ਚੇਹਰਿਆਂ ਵਲੋਂ ਤਕਦਾ ਏ ਤੇ ਪਿਓ ਦੀ ਨੁਹਾਰ ਤੋਂ ਜਭ ਕੁਝ ਸਮਝ ਕੇ ਲਾਲ-ਪੀਲਾ ਹੋ ਜਾਂਦਾ ਏ)

ਵਰਿਆਮ–(ਦੇਸ ਰਾਜ ਦਾ ਹਥ ਫੜਕੇ) ਬਹਿ ਜਾ ਓਏ ਏਥੇ–ਜਾਣਾਂ ਏ! ਕਿਥੇ ਜਾਣਾਂ ਏ?

ਦੇਸ–ਵਰਿਆਮ! ਤੂੰ ਨਹੀਂ ਸਮਝਦਾ.........ਬਸ ਹੁਣ ਇਹੀ ਠੀਕ ਏ।

ਵਰਿਆਮ–(ਚਮਕ ਕੇ) ਮੈਂ ਸਭ ਸਮਝਨਾਂ, ਸਭ ਜਾਣਨਾ। ਈਹੋ ਇ। ਗਲ ਏ ਕਿ ਲੋਕੀ ਗਲਾਂ ਕਰਦੇ ਨੇ, ਪਏ ਕਰਨ। ਕੀ ਕਦੀ ਭੈਣਾਂ ਭਰਾ ਹਸੇ ਖੇਡੇ ਨਹੀਂ, ਦਿਉਰ, ਭਰਜਾਈਆਂ ਠਠੇ ਨਹੀਂ ਕਰਦੇ, ਭਰਾਵਾਂ ਕੋਲ ਭਰਾ ਨਹੀ ਰਹਿੰਦੇ? ਲੰਬਰਦਾਰ ਹਸਾ ਸਿੰਘ ਆਖਦੈ, ਮੈਂ ਧੀ ਨਹੀਂ ਦੇਣੀ, ਨਾਂ ਦੇਵੇ–ਮੈਂ ਸਾਰੀ ਉਮਰ ਇੰਝੇ ਰਹਿ ਲਵਾਂਗਾ।

ਦੇਸ–ਸਬਰ ਕਰੋ ਵਰਿਆਮ! ਨਹੀਂ ਕੋਈ ਗਲ ਨਹੀਂ।

ਵਰਿਆਮ–ਗਲ ਕਿਉਂ ਨਹੀਂ? ਚਾਚਾ ਆਖਦੈ 'ਸਾਡੀ ਨਮੋਸ਼ੀ ਹੁੰਦੀ ਏ, ਅਸੀਂ ਮੁਕਦਮਿਆਂ ਵਿਚ ਫਸ ਜਾਵਾਂਗੇ, ਸਾਨੂੰ ਕੈਦਾਂ ਭੋਗ-ਣੀਆਂ ਪੈਣਗੀਆਂ, ਐਹ ਹੋਵੇਗਾ, ਔਹ ਹੋਵੇਗਾ, ਕਿਸੇ ਗਲ ਦੀ ਪਰਵਾਹ ਨਹੀਂ, ਮੈਂ ਸਭ ਕੁਝ ਆਪਣੇ ਸਿਰ ਤੇ ਝਲਾਂਗਾ, ਖਜਲ ਵੀ ਹੋਵਾਂਗਾ, ਕੈਦ ਵੀ ਹੋਵਾਂਗਾ ਤੇ ਜੇ ਲੋੜ ਪਈ ਤਾਂ ਜਾਣ ਵੀ ਦੇ ਦਿਆਂਗਾ। ਉਹ ਮਰਦ ਕੀ ਜਿਹੜਾ ਕੌਲ ਨਾ ਪਾਲ਼ ਉਹ ਸਜਨ ਕੀ ਜਿਹੜਾ ਬਾਂਹ ਦੇ ਕੇ ਔਖੇ ਵੇਲੇ ਖਿਚ ਲਵੇ।

ਬਖ਼ਤ–ਦੇਖ ਵਰਿਆਮ! ਅਮਨ ਨਾਲ ਗਲ ਕਰ, ਕੀ ਹਰਜ ਏ ਜੇ ਇਹ ਕਿਸੇ ਹੋਰ ਥਾਂ ਬੰਦੋਬਸਤ ਕਰ ਲੈਣ। ਇਥੇ ਹੁਣ ਸਾਰੀ ਲੁਕਾਈ ਨੂੰ ਪਤਾ ਲਗ ਗਿਐ, ਪੁਲਸ ਭਲਕੇ ਈ ਅਪੜ ਪੈਣੀ ਏ।

ਵਰਿਆਮ–(ਜੋਸ਼ ਵਿਚ) ਫਿਰ ਕੀ ਹੋਵੇਗਾ ? ਜੋ ਹੋਣਾ ਹੋਇਆ ਇਕੋ ਵਾਰੀ ਵੇਖ ਲਵਾਂਗੇ। ਅਸੀ ਕੋਈ ਭਗੌੜੇ ਆਂ, ਜੋ ਭਜਦੇ ਫਿਰੀਏ। ਜੇ ਇਨ੍ਹਾਂ ਜੋਗੀ ਸਾਡੇ ਘਰ ਥਾਂ ਨਹੀਂ ਤਾਂ ਮੈਂ ਵੀ ਇਥੇ ਨਹੀਂ ਰਹਿ ਸਕਦਾ, ਜਿੰਨਾ ਚਿਰ ਇਨ੍ਹਾਂ ਤੇ ਮੁਸੀਬਤ ਏ, ਇਨ੍ਹਾਂ ਨਾਲ ਰਹਿ ਕੇ ਮੁਸੀਬਤ ਝਾਗਾਂਗਾ, ਵਾਹੀ ਨਾ ਸਹੀ, ਮਜ਼ੂਰੀ ਕਰਾਂਗਾ। (ਇਕ ਆਦਮੀ ਖਤਰੇਟਿਆਂ ਵਾਲੇ ਕਪੜੇ, ਦਾਖ਼ਲ ਹੋਂਦਾ ਏ)

ਦੇਸ਼–(ਖ਼ੁਸ਼ ਹੋ ਕੇ) ਆਓ, ਮਾਮਾ ਜੀ! ਪੈਰੀ ਪੌਣਾ।

ਬਖਤ - ਹਈ ਸ਼ਾਵਾ ਸੇ ! ਲੱਧੇ ਸ਼ਾਹ ਆ ਗਏ ਨੇ, ਧੰਨ ਭਾਗ! (ਉਠਦਾ ਏ)

ਲਧੇ ਸ਼ਾਹ–(ਹਥ ਜੋੜਦਾ ਏ) ਰਾਮ ! ਰਾਮ! ਚੌਧਰੀ ਜੀ ! (ਦੇਸ ਵਲ ਤਕ ਕੇ) ਵਲ ਏਂ ਦੇਸ ! (ਵਰਿਆਮ ਵਲ ਤਕ ਕੇ) ਸੁਣਾਓ ਚੌਧਰੀ ਜੀ, ਤੁਹਾਡਾ ਕੀ ਹਾਲ ਹਵਾਲ ਏ ?

ਦੇਸ–ਤੁਸੀ ਦਸੋ, ਮਾਮਾ ਜੀ ! ਕੀ ਗਲ ਏ ?

ਲ: ਸ਼ਾ:-(ਖ਼ੁਸ਼ੀ ਖ਼ੁਸ਼ੀ) ਸਭ ਠੀਕ ਹੋ ਗਿਐ।

ਵਰਿਆਮ–(ਉਤਾਵਲਾ ਹੋ ਕੇ) ਕੀ ਠੀਕ ਹੋ ਗਿਐ ?

ਲ: ਸਾ:–ਮੈਂ ਹੁਣ ਸ਼ਹਿਰੋਂ ਈ ਪਿਆ ਆਉਣਾ। ਆਸ਼ਰਮ ਵਾਲਿਆਂ ਨਾਲ ਸਭ ਫ਼ੈਸਲਾ ਕਰ ਆਇਆਂ (ਤੇ ਜੇਬ ਵਿਚੋਂ ਕਾਗ਼ਜ਼ ਕਢ ਕੇ) ਇਹ ਲਿਖਵਾ ਵੀ ਲਿਆਇਆਂ। ਉਨ੍ਹਾਂ ਮੁਕੱਦਮਾ ਵਾਪਸ ਲੈ ਲਿਆ ਏ।

ਵਰਿਆਮ-(ਖ਼ੁਸ਼ੀ ਨਾਲ ਫੁਲ ਕੇ) ਵਾਹ ਵਾ !

ਬਖਤ–ਸ਼ੁਕਰ ਏ ਰਬ ਦਾ !

ਲਧੇ ਸ਼ਾਹ–ਅਸੀ ਸਵੇਰੇ ਜਾ ਰਹੇ ਆਂ, ਦੋ ਚਹੁੰ ਦਿਨਾਂ ਵਿਚ ਦੇਸ ਦਾ ਵਿਆਹ ਕਰਨਾ ਏ।

ਵਰਿਆਮ—ਕਿਥੇ ਜਾਓਗੇ ? ਵਿਆਹ ਅਸੀ ਭਲਕੇ ਏਥੇ ਹੀ ਕਰ ਦੇਨੇ ਆਂ।

ਲ: ਸ਼ਾ—ਆਪਣੇ ਪਿੰਡ.........

ਵਰਿਆਮ—(ਗਲ ਟੋਕ ਕੇ) ਆਪਣੇ ਪਿੰਡ ਕੀ ਏ ? ਇਹ ਨਹੀਂ ਆਪਣਾ ਪਿੰਡ ? ਭਲਕੇ ਈ ਵਿਆਹ ਹੋਵੇਗਾ ਇਥੇ, ਪਰਸੋਂ ਸਾਰੇ ਪਿੰਡ ਦੀ ਰੋਟੀ ਕਰਾਂਗੇ, ਸ਼ਾਹ ਜੀ।

ਲ: ਸ਼ਾ—ਤੇ ਪਿੰਡ ਫਿਰ ਜਾਣ ?

ਵਰਿਆਮ—ਜਾਣ ਜਾਂ ਨਾ ਜਾਣ, ਸਾਨੂੰ ਏਥੇ ਅੰਞਾਣਿਆਂ ਤੇ ਸਿਆਣਿਆਂ ਨੂੰ ਪੜ੍ਹਾਣ ਵਾਸਤੇ ਮਾਸਟਰ ਦੀ ਵੀ ਲੋੜ ਏ ਤੇ ਮਾਸਟਰਾਣੀ ਦੀ ਵੀ, ਇਹ ਜੋੜੀ ਆਪੇ ਬਣੀ ਬਣਾਈ ਆ ਗਈ ਏ। ਕੀ ਕਰਨਾ ਏਂ ਹੁਣ ਫਿਰ ਸ਼ਹਿਰਾਂ ਦੇ ਗੰਦ ਵਿਚ ਜਾ ਕੇ। ਏਨ੍ਹਾਂ ਨੂੰ ਏਥੇ ਕਿਸੇ ਚੀਜ਼ ਦੀ ਘਾਟ ਨਹੀਂ ਰਹਿਣ ਦੇਣ ਲਗੇ। ਏਨ੍ਹਾਂ ਵਾਸਤੇ ਘਰ ਮੈਂ ਨੀਯਤ ਕਰ ਛਡਿਆ ਏ, ਬਾਹਰਲਾ ਘਰ, ਕਿਉਂ ਚਾਚਾ ?

ਬਿਮਲਾ ਘੁੰਡ ਕਢੀ ਲਧੇ ਸ਼ਾਹ ਦੀ ਪੈਰੀਂ ਹਥ ਲਾਂਦੀ ਏ, ਬਖ਼ਤਾਵਰ ਸਿੰਘ ਲਧੇ ਸ਼ਾਹ ਦੀ ਬਾਂਹ ਫੜ ਕੇ ਮੰਜੇ ਤੇ ਬਿਠਾਂਦਾ ਏ ਤੇ.........ਦੇਸ ਰਾਜ ਅਗਾਂਹ ਵਧ ਕੇ ਵਰਿਆਮ ਨੂੰ ਘੁਟ ਕੇ ਜਫੀ ਵਿਚ ਲੈਂਦਾ ਏ ਤੇ ਅਖੋਂ ਧੰਨਵਾਦ ਦੇ ਅਥਰੂ ਕਿਰਦੇ ਨੇ।

—ਪਰਦਾ—

# ਨਈਆ ਖੇਵਨਹਾਰ

## ਪਾਤਰ

| | |
|---|---|
| ਵਿਸ਼ਵਾ ਨਾਥ | ਕਾਂਤਾ |
| ਰੂਪ ਲਾਲ | ਸ਼ੀਲਾ |
| ਚਰਨ ਦਾਸ | |
| ਡਾਕਟਰ | |



## ਝਾਕੀ ਪਹਿਲੀ

ਇਕ ਸਾਧਾਰਣ ਜਹੇ ਮਕਾਨ ਦਾ ਕਮਰਾ, ਜਿਸ ਵਿਚ ਮਾਮੂਲੀ ਦਰਜੇ ਦੇ ਡਰਾਇੰਗ-ਰੂਮ (ਬੈਠਕ) ਦਾ ਸਾਮਾਨ ਪਿਆ ਹੈ। ਦੋ ਤਿੰਨ ਮਾਮੂਲੀ ਕੁਰਸੀਆਂ ਤੇ ਦੋ ਤਿਪਾ-ਈਆਂ ਬੇ-ਸਲੀਕੇ ਪਈਆ ਹਨ । ਅੰਗੀਠੀ ਉਤੇ ਇਕ ਮੈਲਾ ਜਿਹਾ ਕਪੜਾ ਖਿਲਾਰਿਆ ਹੋਇਆ ਹੈ, ਜਿਸਦੇ ਪਾਸਿਆਂ ਉਤੇ ਹਥ ਪੂੰਝਣ ਦੇ ਮੈਲੇ ਨਿਸ਼ਾਨ ਸਾਫ਼ ਦਿਸ

ਰਹੇ ਨੇ। ਅੰਗੀਠੀ ਉਤੇ ਭਗਵਾਨ ਕ੍ਰਿਸ਼ਨ ਦੀ ਦਰਮਿਆਨੇ ਸਾਈਜ਼ ਦੀ ਮੈਲੀ ਜਹੀ ਸ਼ੀਸ਼ੇ-ਜੜੀ ਤਸਵੀਰ ਪਈ ਹੈ, ਤਸਵੀਰ ਦੇ ਗਲ ਵਿਚ ਮੋਤੀਏ ਦਾ ਹਾਰ ਪਿਆ ਹੈ, ਜਿਸਦੀ ਮੁਰਝਾਈ ਹੋਈ ਹਾਲਤ ਦਸ ਰਹੀ ਹੈ ਕਿ ਉਹ ਕਈ ਦਿਨਾਂ ਤੋਂ ਇਥੇ ਬੇ-ਬਸੀ ਦੀ ਹਾਲਤ ਵਿਚ ਲਟਕ ਰਿਹਾ ਹੈ। ਕਿਲੀ ਉਤੇ ਇਕ ਬੰਦ-ਗਲਮੇ ਦਾ ਕੋਟ, ਪਗੜੀ ਤੇ ਲਠੇ ਦਾ ਪਾਜਾਮਾ ਲਟਕ ਰਿਹਾ ਹੈ। ਅਧ-ਖੁਲ੍ਹੀ ਅਲਮਾਰੀ ਵਿਚ ਕੁਝ ਕਿਤਾਬਾਂ ਤੇ ਕਾਪੀਆਂ ਬੇ-ਤਰਤੀਬ ਖਿੰਡੀਆਂ ਪਈਆਂ ਹਨ। ਇਕ ਪਾਸੇ ਪਲੰਘ ਪਿਆ ਹੈ, ਜਿਸ ਉਤੇ ਦਸ ਬਾਰਾਂ ਚੌਦਾਂ ਕੁ ਸਾਲਾਂ ਦੇ ਬੱਚਿਆਂ ਦੇ ਅਧ-ਮੈਲੇ ਕਪੜੇ ਪਏ ਹਨ। ਚਵ੍ਹਾਂ ਪਾਸੇ ਕੰਧਾਂ ਤੇ ਐਕਟਰੈਸਾਂ ਦੀਆਂ ਤਸਵੀਰਾਂ ਤੇ ਅਧ-ਨੰਗੀਆਂ ਇਸਤ੍ਰੀਆਂ ਦੀਆਂ ਤਸਵੀਰਾਂ ਵਾਲੇ ਕੈਲੰਡਰ ਆਦਿ ਲਟਕ ਰਹੇ ਹਨ।

ਵੇਲਾ—ਦਿਨ ਢਲਦੇ ਦੀਆਂ ਦੁਪਹਿਰਾਂ

ਕਮਰੇ ਦੇ ਵਿਚਕਾਰ ਇਕ ਦਰੀ ਉਤੇ ਦੋ ਪੁਰਸ਼ ਬੈਠੇ ਸ਼ਤਰੰਜ ਖੇਡ ਰਹੇ ਹਨ। ਇਕ ਦੇ ਗਲ ਕਮੀਜ਼ ਤੇ ਲਾਂਗੜ ਧੋਤੀ ਹੈ, ਕਮੀਜ਼ ਦੇ ਖੁਲ੍ਹੇ ਬਟਨ ਤੇ ਨੰਗਾ ਸਿਰ ਪਤਾ ਦੇਂਦੇ ਹਨ ਕਿ ਇਹ ਘਰ ਦਾ ਮਾਲਕ ਹੈ, ਸਿਰੇ ਦੇ ਵਾਲ ਨਰੜ-ਬਰੜੇ ਤੇ ਉਮਰ ੪੫ ਸਾਲਾਂ ਤੋਂ ਉਤੇ ਹੈ। ਦੂਜਾ ਸਾਧਾਸਨ ਕਮੀਜ਼ ਤੇ ਪਜਾਮਾ ਪਾ ਕੇ ਬੈਠਾ ਹੈ, ਪਿਛੇ ਇਕ ਕੁਰਸੀ ਦੀ ਬਾਹੀ ਉਤੇ ਕੋਟ ਲਟਕ ਰਿਹਾ ਹੈ। ਪਹਿਲੇ ਤੋਂ ਕੁਝ ਛੋਟਾ ਦਿਸਦਾ ਹੈ।

ਪਹਿਲਾ—(ਚਾਲ ਚਲ ਕੇ) ਚਰਨ ਦਾਸ ! ਬਸ ਹੁਣ ਦੋਂਹ-ਚਹੁੰ ਚਾਲਾਂ ਵਿਚ ਮਾਤ ਏ ।

ਚਰਨ ਦਾਸ—(ਮੋਹਰੇ ਉਤੇ ਹਥ ਰਖ ਕੇ ਸੋਚਦਾ ਹੋਇਆ) ਹੱਛਾ ਭਈ ! ਕਦੀ ਪੋਤੇ ਦੀਆਂ ਕਦੀ ਬਾਬੇ ਦੀਆਂ ।

ਪਹਿਲਾ—(ਜਿਤ ਦੀ ਉਮੈਦ ਦੀ ਖ਼ੁਸ਼ੀ ਵਿਚ) ਵਧਾਅ ! ਵਧਾਅ !! ਵਜ਼ੀਰ ਨੂੰ ਅਗਾਂ ਵਧਾਅ, ਨਿਕਲੇ ਜ਼ਰਾ ਮਦਾਨ ਵਿਚ ।

ਚਰਨ ਦਾਸ—(ਚਮਕ ਕੇ) ਹੇ ਐਹ ਲੈ । (ਤੇ ਰੁਖ਼ ਮਾਰ ਕੇ ਉਤਾਂਹ ਉਛਲਾਦਾ ਹੈ)

ਪਹਿਲਾ—(ਅਫ਼ਸੋਸ ਨਾਲ ਸਿਰ ਹਿਲਾਂਦਾ) ਠੀਕ ! ਠੀਕ !!

ਚਰਨ ਦਾਸ—ਹਾਂ, ਜ਼ਰਾ ਐਧਰ ਤਕ ਵਿਸ਼ਵਾ ਨਾਥ ! (ਤੇ ਉਹ ਇਕ ਫੀਲਾ ਮਾਰ ਲੈਂਦਾ ਹੈ)

ਵਿਸ਼ਵਾ ਨਾਥ—ਓਹੋ ! ਇਹ ਤਾਂ ਬਾਜ਼ੀ ਹੀ ਉਲਟ ਚਲੀ ਏ ।

(ਅਗਲੀ ਚਾਲ ਚਲਣ ਲਈ ਡੂੰਘੀ ਸੋਚ ਵਿਚ ਪੈ ਜਾਂਦਾ ਏ, ਕਿ ਨਾਲ ਦੇ ਕਮਰੇ ਵਿਚੋਂ ਹਾਏ ਹਾਏ ਦੀ ਅਵਾਜ਼ ਕੰਨੀ ਪੈਂਦੀ ਹੈ। ਵਿਸ਼ਵਾ ਨਾਥ ਸੁਣ ਕੇ ਨਕ ਵਟਦਾ ਹੈ ਤੇ ਮੋਹਰਾ, ਚਲਦਾ ਹੈ)

ਚਰਨ ਦਾਸ—(ਮੋਹਰਾ ਫੜ ਕੇ ਚਲਣ ਈ ਲਗਦਾ ਹੈ ਕਿ ਓਹੀ ਹਾਏ ਹਾਏ ਦੀ ਆਵਾਜ਼ ਸੁਣਦਾ ਹੈ) ਯਾਰ ਇਹ ਤਾਂ ਭਰਜਾਈ ਦੀ ਆਵਾਜ਼ ਹੈ। ਅਜੇ ਕੁਝ ਫ਼ਰਕ ਨਹੀਂ ਪਿਆ ?

ਵਿਸ਼ਵਾ ਨਾਥ—(ਕੁਝ ਮੂੰਹ ਵਟ ਕੇ) ਕੁਝ ਇੰਵੇ ਈ ਹੈ। ਤੂੰ ਮੋਹਰਾ ਚਲ ।

ਚਰਨ ਦਾਸ—ਨਹੀਂ ਨਹੀਂ ! ਪਹਿਲਾਂ ਪਤਾ ਤਾਂ ਕਰ ਜਾ ਕੇ ।

ਵਿਸ਼ਵਾ ਨਾਥ—ਚਲ ਯਾਰ ! ਇਹ ਤੇ ਇੰਵੇ ਈਂ ਰਹਿਣਾ ਏ ।

ਚਰਨ ਦਾਸ—ਕੁਝ ਹਮਦਰਦੀ ਵੀ ਚਾਹੀਦੀ ਏ, ਤੁਹਾਡਾ ਫ਼ਰਜ਼......?
ਵਿਸ਼ਵਾ ਨਾਥ- (ਚਰਨ ਦਾਸ ਅਜੇ ਗਲ ਮੁਕਾ ਨਹੀਂ ਚੈਠਾ ਕਿ ਉਚੀਆਂ ਅਵਾਜ਼ਾਂ ਦੇਂਦਾ ਏ) ਕਾਂਤਾ ! ਕਾਂਤਾ !!

ਕੋਈ ਉਤਰ ਨਹੀਂ ਆਉਂਦਾ

ਵਿਸ਼ਵਾ ਨਾਥ—ਤੂੰ ਖੇਡ, ਯਾਰ ! ਮੇਰੀ ਤੇ ਬਾਜ਼ੀ ਹਰਦੀ ਪਈ ਏ।
ਚਰਨ ਦਾਸ—ਤੂੰ ਵੀ ਅਜੀਬ ਆਦਮੀ ਏਂ। ਮੈਂ ਨਹੀਂ ਖੇਡਦਾ।
ਵਿਸ਼ਵਾ ਨਾਥ—(ਫਿਰ ਆਵਾਜ਼ਾਂ ਦੇਂਦਾ ਹੈ) ਕਾਂਤਾ ! ਕਾਂਤਾ !!

ਝਟ ਕੁ ਮਗਰੋਂ ਇਕ ਚੌਦਾਂ ਪੰਦਰਾਂ ਸਾਲਾਂ ਦੀ ਕੁੜੀ ਸਵੈਟਰ ਉਣਦੀ ਉਣਦੀ ਦਰਵਾਜ਼ੇ ਵਿਚੋਂ ਅੰਦਰ ਆਉਂਦੀ ਦਿਸਦੀ ਹੈ। ਓਹਦੇ ਕਪੜੇ ਸੁਥਰੇ ਹਨ ਤੇ ਚੇਹਰੇ ਤੇ ਕੋਈ ਚਿੰਤਾ ਦਾ ਨਿਸ਼ਾਨ ਨਹੀਂ ਦਿਸਦਾ।

ਕਾਂਤਾ—(ਸਵੈਟਰ ਉਣਦੀ ੨ ਉਤਾਂਹ ਤਕ ਕੇ) ਬਾਬੂ ਜੀ ! ਤੁਸਾਂ ਅਵਾਜ਼ ਦਿਤੀ ਸੀ ?
ਵਿਸ਼ਵਾ ਨਾਥ—ਹਾਂ ! ਕਿਥੇ ਸੈਂ ? ਬੜੀਆਂ ਵਾਜ਼ਾਂ ਦਿਤੀਆਂ ਨੇ।
ਕਾਂਤਾ—ਮੈਂ ਤੇ ਧੁਰ ਕੋਠੇ ਤੇ ਬੈਠੀ ਸਾਂ। ਹੇਠਾਂ ਗਰਮੀ ਸੀ।
ਚਰਣ ਦਾਸ—ਵੇਖ ਬੱਚੂ ! ਤੇਰੀ ਮਾਂ ਹਾਏ ਹਾਏ ਪਈ ਕਰਦੀ ਹੈ।
ਕਾਂਤਾ—(ਬੇਪਰਵਾਹੀ ਨਾਲ) ਤੇ ਫਿਰ ?

ਚਰਣ ਦਾਸ ਕੁਝ ਬੋਲਨ ਲਗਦਾ ਹੈ ਕਿ ਵਿਸ਼ਵਾ ਨਾਥ ਵਿਚੋਂ ਈ ਬੋਲ ਪੈਂਦਾ ਹੈ।

ਵਿਸ਼ਵਾ ਨਾਥ—ਵੇਖਨਾਂ ਤੇ ਸੀ ਕਿ, ਕੀ ਹਾਲ ਸੂ !
ਕਾਤਾਂ—ਕੀ ਵੇਖਾਂ ? ਅਜ ਕਈ ਵਾਰੀ ਗ਼ਸ਼ੀ ਆਈ ਏ।

ਚਰਣ ਦਾਸ-(ਕਾਹਲੀ ਨਾਲ) ਵਿਸ਼ਵਾ ਨਾਥ ! ਮੈਂ ਨਹੀਂ· ਸੀ ਆਖਿਆ ਕਿ ਘਰ ਸੁਰਤ ਖਬਰ ਜਾ ਕੇ ਲੈ। ਤੂੰ ਐਵੇਂ ਈ ਦਫਤਰੋਂ ਆਂਦਿਆਂ ਧ੍ਰੀਕ ਲਿਆਇਆ ਏਂ, ਘਰ ਵੀ ਨਹੀਂ ਜਾਣ ਦਿਤਾ। ਕੁਝ ਆਪਨੀ ਜ਼ਿਮੇਂਵਾਰੀ ਦਾ ਖਿਆਲ ਕਰਨਾਂ ਚਾਹੀਦਾ ਏ। ਨਿਰੇ ਸ਼ਤਰੰਜ ਦੇ ਮੋਹਰੇ..............

ਵਿਸ਼ਵਾ ਨਾਥ–(ਗਲ ਟੋਕ ਕੇ) ਤੀਵੀਆਂ ਦੇ ਖ਼ੇਖਣ ਸਮਝ ਛੱਡਾ। (ਕਾਂਤਾ ਨੂੰ) ਤੇ ਫਿਰ ਕਿਵੇਂ ਠੀਕ ਹੋਈ ?

ਕਾਂਤਾ–(ਮੂੰਹ ਬਨਾ ਕੇ) ਮੈਨੂੰ ਤੇ ਬਾਬੂ ਜੀ ਡਰ ਲਗਦਾ ਸੀ, ਮੈਂ ਤੇ ਦੋ ਕ ਵੇਰਾਂ ਭਾਬੋ ਭਾਬੋ ਕਹਿ ਕੇ ਬੁਲਾਇਆ ਪਰ ਭਾਬੋ ਬੋਲਦੀ ਈ ਨਹੀਂ ਸੀ।

ਵਿਸ਼ਵਾ ਨਾਥ–(ਚੁਪ ਕੀਤਾ ਸੁਣਦਾ ਹੈ)

ਚਰਣ ਦਾਸ–ਬੋਲਦੀ ਕਿਕੱਨ ? ਓਨੂੰ ਵਿਚਾਰੀ ਨੂੰ ਕੋਈ ਹੋਸ਼ ਸੀ ?

ਕਾਤਾਂ–'ਕੇਰਾਂ ਤਾਂ ਮਾਸੀ ਰਾਧੋ ਨੇ ਚਮਚੇ ਨਾਲ ਦੰਦਨ ਖੋਲ੍ਹੀ। ਫਿਰ ਦੋ ਕੁ ਵਜੇ ਨਾਲ ਸਾਮਨੇਂ ਵਾਲਾ ਮੁੰਡਾ ਆਇਆ।

ਵਿਸ਼ਵਾ ਨਾਥ–(ਤ੍ਰਭਕ ਕੇ) ਕੇਹੜਾ ਮੁੰਡਾ ?

ਕਾਂਤਾ–(ਹਥ ਨਾਲ ਇਸ਼ਾਰਾ ਕਰਕੇ) ਜਿਹੜਾ ਔਹ ਸਾਮਨੇਂ ਵਾਲੀ ਬੈਠਕ ਵਿਚ ਰਹਿੰਦਾ ਹੈ ਤੇ ਕਾਲਜ ਪੜ੍ਹਦਾ ਹੈ।

ਵਿਸ਼ਵਾ ਨਾਥ–(ਗੁੱਸੇ ਨਾਂਲ) ਓਨੂੰ ਕਿਨ੍ਹੇ ਸਦਿਆ ਸੀ ?

ਕਾਂਤਾ–ਮੈਂ ਤੇ ਛੱਜੇ ਤੇ ਬੈਠੀ ਸਾਂ, ਸ਼ਾਇਦ ਭਾਬੋ ਦੀ ਹਾਏ ਹਾਏ ਸੁਣ ਕੇ ਆਇਆ ਹੋਵੇ।

ਵਿਸ਼ਵਾ ਨਾਥ–ਫਿਰ ?

ਕਾਂਤਾ–ਫਿਰ ਕਿਧਰੋਂ ਦਵਾਈ ਜਿਹੀ ਲਿਆ ਕੇ ਦੇ ਗਿਆ।

ਵਿਸ਼ਵਾ ਨਾਥ–ਹਛਾ (ਸਿਰ ਹਿਲਾਂਦਾ ਏ)

ਕਾਂਤਾ–ਦਵਾਈ ਭਾਬੋ ਪੀਵੇ ਨਾਂ, ਫੇਰ ਉਹਦੇ ਆਖਣ ਤੇ ਮੈਂ ਪਿਆਈ।

ਵਿਸ਼ਵਾ ਨਾਥ–(ਗੁਸੇ ਨਾਲ ਅਖਾਂ ਲਾਲ ਕਰ ਕੇ) ਬਦਮਾਸ਼।
ਚਰਣ ਦਾਸ–ਇਸ ਵਿਚ ਗੁਸੇ ਹੋਣ ਵਾਲੀ ਕੀ ਗਲ ਏ?
ਚ: ਦ:–ਤੁਸੀ ਨਹੀਂ ਜਾਣਦੇ, ਮੈਂ ਏਨ੍ਹਾਂ ਕਾਲਜੀਏਟਾਂ ਨੂੰ ਖ਼ੂਬ ਸਮਝਨਾਂ।
ਚ: ਦ:–ਹੋਇਆ ਕੀ? ਜੇ ਤਕਲੀਫ–ਵੇਖ ਕੇ...........?
ਵਿਸ਼ਵਾ ਨਾਥ–ਜੀ ਨਹੀਂ ਮੈਂ ਖ਼ੂਬ ਸਮਝਨਾਂ ਅਜਿਹੇ ਲਫੰਗਿਆਂ ਨੂੰ। ਇਕ ਦਿਨ ਅਗੇ ਵੀ ਅੰਦਰ ਲੰਘ ਆਇਆ, ਪਹਿਲਾਂ ਮੈਨੂੰ ਆਖਨ ਲਗਾ 'ਲਾਲਾ ਜੀ! ਪ੍ਰਣਾਮ, ਫਿਰ ਕਾਂਤਾ ਦੀ ਭਾਬੋ ਨੂੰ 'ਭੈਣ ਜੀ! ਨਮਸਤੇ।'
ਚਰਣ ਦਾਸ–ਤੁਹਾਡੀ ਕੋਈ ਪਹਿਲੀ ਵਾਕਫੀ ਹੋਣੀ ਏ ਨਾ?
ਵਿਸ਼ਵਾ ਨਾਥ–ਵਾਕਫ਼ੀ ਵੂਕਫ਼ੀ ਕੋਈ ਨਹੀਂ। ਇਹਦੀ ਭਾਬੋ ਆਖਦੀ ਸੀ ਪਈ ਓਹਦੀ ਭੈਣ ਦਾ ਦਿਓਰ ਹੈ।
ਚਰਣ ਦਾਸ–ਤੁਸੀ ਵੀ ਇਹਨੂੰ ਜਾਣਦੇ ਹੋ?
ਵਿਸ਼ਵਾ ਨਾਥ–ਮੈਂ ਨਹੀਂ ਕਿਸੇ ਨੂੰ ਜਾਣਦਾ। ਇਹਦੀ ਮਾਂ ਪਤਾ ਨਹੀਂ ਕਿਥੇ ਰੁਲਦੀ ਪਈ ਏ–ਭੈਣਾਂ ਦੋਵੇਂ ਵਿਆਹੀਆ ਹੋਈਆਂ ਨੇ, ਪਤਾ ਨਹੀਂ ਕਿਥੇ ਹੋਂਦੀਆਂ ਨੇ। ਕਈ ਵੇਰਾਂ ਖਤ ਆਓਂਦੇ ਨੇ, ਮੈਂ ਕਦੇ ਨਹੀਂ ਜਵਾਬ ਦਿਤਾ।
ਚਰਣ ਦਾਸ–ਇਹ ਵਤੀਰਾ ਕੋਈ ਚੰਗਾ ਨਹੀਂ!
ਵਿਸ਼ਵਾ ਨਾਥ–ਪਰ ਮੈਂ ਇਹ ਕਦੇ ਇਜਾਜ਼ਤ ਨਹੀਂ ਦੇ ਸਕਦਾ; ਚਰਣ ਦਾਸ ਜੀ! ਤੁਹਾਨੂੰ ਪਤਾ ਨਹੀਂ, ਔਰਤਾਂ ਤੇ ਵਿਸਾਹ ਕਦੀ ਨਹੀਂ ਕਰਨਾ ਚਹੀਦਾ, ਇਹ ਇਤਬਾਰ ਦੇ ਕਾਬਲ ਈ ਨਹੀਂ।
ਚਰਣ ਦਾਸ–ਜੇ ਤੁਸੀ ਆਪ ਹਮਦਰਦੀ ਨਹੀਂ ਕਰ ਸਕਦੇ ਤਾਂ ਤੁਹਾਨੂੰ ਕਿਸੇ ਦੀ ਪਵਿਤ੍ਰ ਹਮਦਰਦੀ ਦਾ ਇਤਰਾਜ਼ ਨਹੀਂ ਹੋਣਾ ਚਾਹੀਦਾ।
ਵਿਸ਼ਵਾ ਨਾਥ–ਇਤਰਾਜ਼ ਨਹੀਂ ਹੋਣਾ ਚਾਹੀਦਾ? ਕਿਉਂ?
ਚ: ਦ:–ਕਿਉਂਕਿ ਹਮਦਰਦੀ ਲੈਣਾ ਤੇ ਦੇਣਾਂ ਇਨਸਾਨ ਦਾ ਖ਼ਾਸਾ ਹੈ।

ਵਿਸ਼ਵਾ ਨਾਥ–ਬਿਲਕੁਲ ਨਹੀਂ। ਮੈਨੂੰ ਵਿਆਹ ਕੀਤਿਆ ਪੂਰੇ ਢਾਈ ਸਾਲ ਹੋ ਗਏ ਨੇ, ਪਰ ਮੈਂ ਅਜ ਤੀਕ ਓਨੂੰ ਘਰੋਂ ਬਾਹਰ ਨਹੀਂ ਕਢਿਆ–ਤੇ ਲੋੜ ਵੀ ਕੀ ਏ? । ਇਜ਼ਤ–ਸ਼ਰਮ ਨਾਲ ਘਰ ਰਹੇ।

ਚਰਣ ਦਾਸ–ਤਦ ਈ ਤੇ ਚਾਰ ਮਹੀਨਿਆਂ ਦੀ ਮੰਜੇ ਤੇ ਪਈ ਹੈ ।

ਬਿਸ਼ਵਾ ਨਾਥ–ਤਾਂ ਤੁਹਾਡਾ ਮਤਲਬ ਹੈ ਕਿ ਜਣੇ-ਖਣੇ ਨਾਲ ਖੁਲ੍ਹ-ਡੁਲ੍ਹ ਕੇ ਗਲ-ਬਾਤ ਕਰੀ ਜਾਵੇ, ਤਾਂ ਵਲ ਰਹੇਗੀ?

ਚਰਣ ਦਾਸ–ਨਾਂ ਕਰੇ, ਪਰ ਔਰਤ ਨੂੰ ਮੁਨਾਸਬ ਆਜ਼ਾਦੀ ਤੋਂ ਵਾਂਜਿਆਂ ਰਖਨਾਂ ਜ਼ੁਲਮ ਹੈ; ਓਹਦੇ ਉਤੇ ਸਖ਼ਤ ਬੰਦਸ਼ਾ ਲਗਾਇਆਂ, ਓਨੂੰ ਬੰਦ ਰਖਨਾਂ ਤੇ ਓਹਦੀ ਗਲ ਗਲ ਉਤੇ ਸ਼ਕ ਕਰਨਾਂ ਬੇ-ਇਨਸਾਫ਼ੀ ਹੈ ।

ਵਿਸ਼ਵਾ ਨਾਥ–(ਜ਼ਰਾ ਤੇਜ਼ ਹੋ ਕੇ) ਤਾ ਤੁਹਾਡਾ ਮੁਤਲਬ ਹੈ ਕਿ......
(ਹਾਏ ਹਾਏ ਦੀ ਹੋਰ ਦਰਦਨਾਕ ਅਵਾਜ਼ ਆਂਓਦੀ ਹੈ)

ਚਰਣ ਦਾਸ–(ਘਬਰਾ ਕੇ) ਵਿਸ਼ਵਾ ਨਾਥ ਦੀ ਗਲ ਵਿਚੇ ਟੋਕਦਾ ਹੋਇਆ) ਰਹਿਣ ਦਿਓ, ਤੇ ਜਾਓ ਭਰਜਾਈ ਜੀ ਦੀ ਜਾ ਕੇ ਸੁਰਤ ਲਵੋ। ਮੈਨੂੰ ਇਹ ਅਵਾਜ਼ ਖਤਰਨਾਕ ਮਲੂਮ ਹੁੰਦੀ ਹੈ। ਜੇ ਕਹੋ ਤਾਂ ਮੈਂ ਜ਼ਰਾ ਡਾਕਟਰ ਮਲਹੋਤਰਾ ਨੂੰ ਸਦ ਲਿਆਵਾਂ–ਤਸ਼ਖ਼ੀਸ ਤੇ ਕਰੇਗਾ ਮਰਜ ਦੀ।

ਵਿਸ਼ਵਾ ਨਾਥ ਚਰਣ ਦਾਸ ਦੇ ਮੂੰਹ ਵਲੋਂ ਤਕਦਾ ਹੈ,ਪਰ ਮੂੰਹੋ ਕੁਝ ਨਹੀਂ ਬੋਲਦਾ। ਚਰਣਦਾਸ ਕੁਰਸੀ ਤੇ ਪਿਆ ਕੋਟ ਫੜਕੇ ਗਲ ਪਾਂਦਾ ਬਾਹਰ ਨਿਕਲ ਜਾਂਦਾ ਹੈ

ਵਿਸ਼ਵਾ ਨਾਥ–(ਉਠ ਕੇ ਕੁਰਸੀ ਉਤੇ ਬਹਿੰਦਾ ਹੋਇਆ) ਕਾਂਤਾ! ਦੀਪ ਤੇ ਸ਼ੇਰੀ ਕਿਥੇ ਨੇਂ?

ਕਾਂਤਾ–ਸਕੂਲੋਂ ਆਂਓਦਿਆਂ ਈ ਕਿਤੇ ਖੇਡਨ ਚਲੇ ਗਏ ਸੀ!

ਵਿਸ਼ਵਾ ਨਾਥ–ਤੇ ਤੂੰ ? ਮੇਰੀ ਕਮੀਜ਼ ਨੂੰ ਬਟਨ ਲਾਏ ਕਿ ਨਹੀਂ ?

ਕਾਂਤਾ–ਕਿਥੇ ਬਾਬੂ ਜੀ ! ਮੈਂ ਤੇ ਵੇਹਲੀ ਈ ਨਹੀਂ ਹੋਈ। ਭਾਬੋ ਨੇ ਈ ਕੰਮ ਲਾ ਛਡਿਆ। ਕਦੀ ਬਾਰੀ ਖੋਹਲ, ਕਦੀ ਪਾਣੀ ਦੇਹ, ਕਦੀ ਔਹ ਕਰ ਕਦੀ ਐਹ ਕਰ।

(ਹਾਏ ਹਾਏ ਦੀ ਕਰੁਣਾ ਭਰੀ ਆਵਾਜ਼ ਲਗਾਤਾਰ ਆਓਣ ਲਗ ਜਾਂਦੀ ਹੈ–ਵਿਸ਼ਵਾ ਨਾਲ ਛਿਥਿਆਂ ਪੈ ਕੇ ਉਠਦਾ ਏ ਪੈਰ ਪੁੱਟਦਿਆਂ ਈ ਸ਼ਤਰੰਜ ਦੇ ਮੋਹਰੇ ਪੈਰਾਂ ਥਲੇ ਆ ਜਾਂਦੇ ਨੇ ਤੇ ਉਹਨਾਂ ਦੀ ਬਾਜ਼ੀ ਦਾ ਵਜ਼ੀਰ ਪੈਰ ਦੀ ਠੋਹਕਰ ਨਾਲ ਰਿੜ੍ਹਦਾ ਜਾਂਦਾ ਹੈ। ਉਹਦੇ ਪਿਛੇ ਪਿਛੇ ਕਾਂਤਾ ਆਉਂਦੀ ਹੈ)

## ਦੂਜੀ ਝਾਕੀ

ਸਾਧਾਰਣ ਜਹੇ ਘਰ ਦਾ ਕਮਰਾ, ਇਕ ਮੰਜੇ ਉਤੇ ਇਕ ਇਸਤਰੀ ਪਈ ਹੈ; ਇਹ ਸ਼ੀਲਾ ਕਾਂਤਾ ਦੀ ਭਾਬੋ ਹੈ। ਉਮਰ ੨੦ ਕੁ ਸਾਲ ਪਰ ਬੀਮਾਰੀ ਦੇ ਕਾਰਨ ਅਤਿ ਨਿਰਬਲ ਹੋਈ ਹੋਈ ਹੈ। ਮੈਲਾ ਜਿਹਾ ਬਿਸਤਰਾ ਹੈ, ਉਪਰ ਇਕ ਕੰਬਲ ਪਿਆ ਹੋਇਆ ਹੈ। ਪਾਵੇ ਕੋਲ ਇਕ ਗਲਾਸ ਪਾਣੀ ਤੇ ਸ਼ੀਸ਼ੀ ਵਿਚ ਦਵਾਈ ਪਈ ਹੈ। ਵਿਸ਼ਵਾ ਨਾਥ ਦਾਖ਼ਲ ਹੋਂਦਾ ਹੈ ਤੇ ਪਿਛੇ ਪਿਛੇ ਕਾਂਤਾ।

ਵਿਸ਼ਵਾ ਨਾਥ–(ਪਹਿਲੋਂ ਕਮਰੇ ਵਿਚ ਚਵ੍ਹਾਂ ਪਾਸੇ ਵੇਖਦਾ ਹੈ ਤੇ ਫਿਰ ਇਸਤਰੀ ਵਲੋਂ) ਐਹ ਸਾਹਮਣੀ ਬਾਰੀ ਦੀ (ਹਥ ਦੇ ਇਸ਼ਾਰੇ ਨਾਲ) ਚਿਕ ਕਿੰਨ੍ਹੇ ਉਪਰ ਚੁਕੀ ਹੈ ?

ਕਾਂਤਾ—ਭਾਬੋ ਨੇ ਆਖਿਆ ਸੀ।

ਵਿ: ਨਾ:—(ਸਿਰ ਹਿਲਾ ਕੇ) ਹੂੰ ! (ਫਿਰ ਕਾਂਤਾ ਵਲੋਂ ਤਕ ਕੇ) ਕਿਉਂ ?

ਕਾਂਤਾ—ਭਾਬੋ ਕਹਿੰਦੀ ਸੀ ਗਰਮੀ ਲਗਦੀ ਏ ।

ਵਿ: ਨਾ—ਗਰਮੀ ? (ਦੰਦ ਪੀਂਹਦਾ ਤੇ ਸਿਰ ਹਿਲਾਂਦਾ ਹੈ, ਪਤਨੀ ਵਲੋਂ ਗੁਸੇ ਤੇ ਰੋਹਬ ਨਾਲ ਤਕ ਕੇ) ਸ਼ੀਲਾ ! ਸ਼ੀਲਾ !! (ਸ਼ੀਲਾ ਬੇਸੁਰਤ ਪਈ ਹੈ ਤੇ ਹਾਏ ਹਾਏ ਕਰ ਰਹੀ ਹੈ)

ਵਿ: ਨਾ—(ਨਫ਼ਰਤ ਨਾਲ) ਏਨੀ ਵੀ ਸ਼ਰਮ ਨਹੀਂ ਕਿ ਨਾਲ ਦੇ ਕਮਰੇ ਵਿਕ ਮਰਦ ਬੈਠੇ ਹਨ ਤੇ ਇਹ ਰੌਲਾ ਪਾਣ ਲਗੀ ਹੋਈ ਏ।
ਅਗਾਂਹ ਵਧਦਾ ਹੈ, ਦਵਾਈ ਵਾਲੀ ਸ਼ੀਸ਼ੀ ਨੂੰ ਪੈਰ ਦੀ ਠੋਹਕਰ ਨਾਲ ਪਰ੍ਹਾਂ ਕਰ ਦੇਂਦਾ ਹੈ ਤੇ ਸ਼ੀਲਾ ਦੇ ਮੂੰਹ ਤੋਂ ਕਪੜਾ ਪਰ੍ਹਾਂ ਕਰਦਾ ਹੈ।

ਵਿ: ਨਾ—(ਸ਼ੀਲਾ ਦੇ ਭਿਆਨਕ ਚੇਹਰੇ ਨੂੰ ਵੇਖ ਕੇ ਤੇ ਉਹਦਾ ਸਿਰ ਆਪਣੇ ਹਥਾਂ ਨਾਲ ਹਿਲਾ ਕੇ) ਸ਼ੀਲਾ ! ਸ਼ੀਲਾ !!
ਸ਼ੀਲਾ ਕੋਈ ਉਤਰ ਨਹੀਂ ਦੇਂਦੀ, ਦਰਵਾਜ਼ੇ ਵਿਚੋਂ ਰੂਪ ਲਾਲ ਦਾਖ਼ਲ ਹੋਂਦਾ ਹੈ।

ਰੂਪ ਲਾਲ—(ਹਥ ਜੋੜ ਕੇ) ਲਾਲਾ ਜੀ ! ਪ੍ਰਣਾਮ !

ਵਿਸ਼ਵਾ ਨਾਥ ਮੂੰਹ ਮੋੜ ਕੇ ਤਕਦਾ ਹੈ ਤੇ ਤਿਊੜੀ ਵੱਟ ਕੇ ਫਿਰ ਸ਼ੀਲਾ ਵਲ ਮੂੰਹ ਫੇਰ ਲੈਂਦਾ ਹੈ । ਫਿਰ ਸ਼ੀਲਾ ਦਾ ਸਿਰ ਹੌਲੀ ਹੌਲੀ ਹਿਲਾਂਦਾ ਹੈ, ਉਹਦੀ ਨਬਜ਼ ਤੇ ਸਰੀਰ ਦੀ ਗਰਮੀ ਹਥਾਂ ਨਾਲ ਵੇਖਦਾ ਹੈ, ਰੂਪ ਲਾਲ ਉਦਾਸ ਚੇਹਰੇ ਨਾਲ ਕਦੀ ਸ਼ੀਲਾ ਦੇ ਮੁਰਦਾ ਜਹੇ ਝੰਵੇ ਹੋਏ ਚਿਹਰੇ ਵਲ ਵੇਖਦਾ ਹੈ ਤੇ ਕਦੀ ਵਿਸ਼ਵਾ ਨਾਥ

ਵਲ। ਕਾਂਤਾ ਇਕ ਗੁਠੇ ਚੁਪ-ਚਾਪ ਖਲੋਤੀ ਹੈ ਤੇ ਚੋਰ ਅਖੀਆਂ ਨਾਲ ਰੂਪ ਲਾਲ ਵਲ ਵੇਖਦੀ ਹੈ।

ਰੂਪ ਲਾਲ-(ਅਗਾਂਹ ਵਧ ਕੇ) ਜੇ ਇਜਾਜ਼ਤ ਦਿਓ ਤਾਂ ਮੈਂ ਡਾਕਟਰ ਸਦ ਲਿਆਵਾਂ ?

ਵਿਸ਼ਵਾ ਨਾਥ-(ਘੂਰ ਕੇ ਤਕ ਕੇ) ਤੁਹਾਨੂੰ ਇਥੇ ਆਵਣ ਦੀ ਕਿੱਕਨ ਜੁਰਅਤ ਹੋਈ ?

ਰੂਪ ਲਾਲ-(ਚਮਕ ਕੇ) ਮੇਰੀ ਭੈਣ ਮੌਤ ਨਾਲ ਲੜ ਰਹੀ ਹੈ ਤੇ ਤੁਸੀ ਮੇਰੀ ਜੁਰਅਤ ਨੂੰ ਵੰਗਾਰਦੇ ਹੋ।

ਵਿਸ਼ਵਾ ਨਾਥ-(ਕੜਕ ਕੇ) ਖ਼ਬਰਦਾਰ !

ਰਪ ਲਾਲ-(ਨਰਮ ਹੋ ਕੇ) ਸ੍ਰੀ ਮਾਨ ਜੀ ! ਇਹ ਲੜਨ ਦਾ ਮੌਕਾ ਨਹੀਂ। ਤੁਹਾਡੀਆਂ ਬੰਦਸ਼ਾਂ ਤੇ ਸ਼ੱਕਾਂ ਨੇ ਇਸ (ਸ਼ੀਲਾ ਵਲ ਇਸ਼ਾਰਾ ਕਰ ਕੇ) ਪਵਿਤ੍ਰ ਆਤਮਾ ਦੀ ਇਹ ਦੁਰਗਤੀ ਕੀਤੀ ਹੈ ਤੇ ਅਜੇ......

ਵਿਸ਼ਵਾ ਨਾਥ-(ਗੁਸੇ ਵਿਚ ਉਠ ਕੇ ਖਲੋਂਦਾ ਹੋਇਆ ਮੈਂ ਕਹਿਨਾਂ, ਜ਼ਬਾਨ ਸੰਭਾਲ ਕੇ ਬੋਲ।

ਰੂਪ ਲਾਲ-ਅਤਿਆਚਾਰ ਹੋਂਦਾ ਵੇਖ ਕੇ ਜਿਸ ਨੌਜਵਾਨ ਨੂੰ ਜੋਸ਼ ਨਹੀਂ ਆਉਂਦਾ, ਉਹ ਇਨਸਾਨ ਅਖਵਾਣ ਦੇ ਕਾਬਲ ਨਹੀਂ।

ਵਿਸ਼ਵਾ ਨਾਥ-(ਲਾਲੋ-ਲਾਲ ਹੋ ਕੇ) ਅਤਿਆਕਾਰ ਦਾ ਬੱਚਾ ! ਕੀ ਤੈਨੂੰ ਫਟ ਪਾਇਆ ਹੈ ?

ਰੂਪ ਲਾਲ-(ਜ਼ਰਾ ਕੁ ਤੇਜ਼ ਹੋ ਕੇ) ਮੈਨੂੰ ਈ ਫੱਟ ਨਹੀਂ ਪਾਇਆ, ਸਗੋਂ ਇਨਸਾਨੀਅਤ ਉਤੇ ਤਲਵਾਰਾਂ ਮਾਰ ਰਹੇ ਹੋ। ਜੇ ਤੁਹਾਡੀ ਉਮਰ ਦੇ ਤਕਾਜ਼ੇ ਤੁਹਾਢੀ ਤਬੀਅਤ ਨੂੰ ਏਨਾ ਸ਼ੱਕੀ ਬਣਾ ਦਿਤਾ ਹੈ; ਜੇ ਤੁਹਾਡੀ ਆਯੂ ਨੇ ਤੁਹਾਨੂੰ ਇੰਨਾ ਕਮਜ਼ੋਰ ਆਤਮਾ

ਬਣਾ ਦਿਤਾ ਹੈ, ਤਾਂ ਤੁਹਾਨੂੰ ਕੋਈ ਅਖਤਿਆਰ ਨਹੀਂ ਸੀ ਕਿ ਇਸ ਉਮਰ ਵਿਚ ਇਕ ਅਨਭੋਲ ਲੜਕੀ ਨਾਲ ਵਿਆਹ ਕਰਦੇ, ਜਿਹੜੀ ਯਤੀਮ ਤੇ ਬੇ-ਸਹਾਰਾ ਸੀ ਤੇ ਜੇ ਕਰ ਹੀ ਲਈ·ਸੀ ਤਾਂ ਇੰਜ ਉਸ ਨੂੰ ਆਪਣੇ ਵਹਿਮਾਂ ਤੇ ਸ਼ੁਭਿਹਾਂ ਦਾ ਸ਼ਿਕਾਰ ਨਾ ਬਣਾਂਦੇ। ਤੁਸੀ ਸੁਸਾਇਟੀ ਨੂੰ ਨੀਵਾਂ ਕਰਨ ਦੇ ਮੁਜਰਮ ਹੋ, ਜਿਨ੍ਹਾਂ ਨੂੰ ਕਦੀ ਮਾਫ਼ ਨਹੀ ਕੀਤਾ ਜਾ ਸਕਦਾ । ਵਾਹ ਗਰਹਸਤ ਬੇੜੀ ਦੇ ਮਲਾਹ ! ਵਾਹ ਨਈਆ ਖੇਵਨਹਾਰ !! ਇਸ ਦੇਵੀ ਦਾ ਅਪਮਾਨ ਤੇ ਇਹ ਦੁਖ ਭਰੀ ਅਵਸਥਾ ਤੁਹਾਡੀ ਬੇਪਰਵਾਈ ਦਾ ਸ਼ਰਮਨਾਕ ਨਤੀਜ਼ਾ ਹੈ। ਤੁਸਾਂ ਇਕ ਕੋਮਲ-ਕਲੀ ਨੂੰ ਪਿਸਿਆ ਹੈ ਜਿਸਦਾ ਫਲ ਤੁਹਾਨੂੰ ਕੰਡਿਆਂ ਦੀਆਂ ਚੋਭਾਂ ਬਰਦਾਸ਼ਤ ਕਰਨੀਆਂ ਪੈਣਗੀਆਂ।

(ਵਿਸ਼ਵਾ ਨਾਥ ਦਾ ਗੁੱਸਾ ਹਰਨ ਹੋ ਜਾਂਦਾ ਹੈ ਤੇ ਉਹ ਗ਼ਮਗੀਨ ਚਿਤ ਰੂਪ ਲਾਲ ਵਲੋਂ ਤਕਦਾ ਹੈ। ਰੂਪ ਲਾਲ ਗਲੇਡੂ ਭਰੀ ਅਗ੍ਹਾਂ ਵਧਦਾ ਹੈ।

ਰੂਪ ਲਾਲ–(ਨਿਮ੍ਰਤਾ ਨਾਲ) ਹਛਾ। ਲਾਲਾ ਜੀ! ਆਓ ਹੁਣ ਇਸ ਦੇਵੀ ਦੀ ਸੁਰਤ ਲਈਏ, ਜਿਹੜੀ ਸ਼ਾਇਦ ਕੁਝ ਘੜੀਆਂ ਦੀ ਮਹਿਮਾਨ ਹੈ।

ਵਿਸ਼ਵਾ ਨਾਥ–(ਸਹਿਮ ਕੇ) ਕੁਝ ਘੜੀਆਂ ਦੀ ?

ਰੂਪ ਲਾਲ–ਹਾਂ ! ਕੁਝ ਘੜੀਆਂ ਦੀ । ਦੋ ਬਜੇ ਜਦੋਂ ਮੈਂ ਕਾਲਜ ਤੋਂ ਆਇਆ ਤਾਂ ਇਨ੍ਹਾਂ ਦੀ ਦੁਖ ਭਰੀ ਆਵਾਜ਼ ਸੁਣ ਕੇ ਮੈਂ ਅੰਦਰ ਆਕੇ ਵੇਖਿਆ। ਓਸੇ ਵੇਲੇ ਮੈਂ ਡਾਕਟਰ ਕੋਲ ਭੱਜਾ ਹੋਇਆ ਗਿਆ ਤੇ ਦਵਾਈ ਲਿਆ ਕੇ ਦਿਤੀ। ਉਸੇ ਵੇਲੇ ਤੋਂ ਮੈਂ ਮੁਖਤਲਿਫ਼ ਹਕੀਮਾਂ, ਡਾਕਟਰਾਂ ਤੇ ਵੈਦਾਂ ਕੋਲ ਦੌੜ ਰਿਹਾ ਹਾਂ ਤੇ ਜੋ ਕੁਝ ਇਨ੍ਹਾਂ ਦੀ ਜ਼ਾਹਿਰਾ ਤੇ ਬੀਮਾਰੀ ਦੀ

ਹਾਲਤ ਦਸ ਕੇ ਮੈਂ ਪਤਾ ਕਰ ਸਕਿਆ ਹਾਂ, ਓਹ ਇਹੀ ਹੈ, ਜੋ ਮੈਂ ਅਰਜ਼ ਕਰ ਰਿਹਾ ਹਾਂ।

ਵਿਸ਼ਵਾ ਨਾਥ–(ਤ੍ਰਭਕ ਕੇ) ਹੈਂ ?

ਰੂਪ ਲਾਲ–ਹਾਂ ?

(ਦੋਵੇਂ ਅਗ੍ਹਾਂ ਵਧਦੇ ਹਨ--ਵਿਸ਼ਵਾ ਨਾਥ ਸਹਿਜੇ ਸਹਿਜੇ, ਡਰਿਆ ਹੋਇਆ, ਮੁਜਰਮਾਂ ਵਾਂਗ ਸ਼ੀਲਾ ਦਾ ਸਿਰ ਹਿਲਾਂਦਾ ਹੈ। ਕਾਂਤਾ ਵੀ ਹੌਲੀ ੨ ਆ ਕੇ ਸਰ੍ਹਾਂਦੀ ਕੋਲ ਖਲੋ ਜਾਂਦੀ ਹੈ ਸ਼ੀਲਾ ਅਖਾਂ ਖੋਲਦੀ ਹੈ, ਜਿਨ੍ਹਾਂ ਵਿਚ ਬੁਝ ਰਹੀ ਜੋਤ ਮਰੀਜ਼ ਦੀ ਹਾਲਤ ਦਾ ਪਤਾ ਦੇਂਦੀ ਹੈ)

ਸ਼ੀਲਾ–(ਬੜੀ ਮਧੁੱਮ ਆਵਾਜ਼ ਵਿਚ) ਸ੍ਵਾਮੀ ਜੀ !

ਹੱਥ ਜੋੜਨ ਦੀ ਕੋਸ਼ਸ਼ ਕਰਦੀ ਹੈ ਪਰ ਅਸਮ੍ਰਥ ਰਹਿੰਦੀ ਹੈ–ਵਿਸ਼ਵਾ ਨਾਥ ਓਹਦੇ ਹਥ ਫੜਦਾ ਹੈ)

ਸ਼ੀਲਾ–ਖਿਮਾ......ਕਰਨਾ......ਮੈਂ......ਸੇਵਾ......ਨਹੀਂ......ਕਰ.......ਸਕੀ ਪਰ......ਮੈਨੂੰ...........

ਰੂਪ ਲਾਲ–ਕੋਈ ਖਤਰੇ ਵਾਲੀ ਗਲ ਨਹੀਂ ਸ਼ੀਲਾ ਭੈਣ ! ਤੁਸੀ ਛੇਤੀ ਰਾਜ਼ੀ ਹੋ ਜਾਓਗੇ।

ਸ਼ੀਲਾ-(ਰੂਪ ਲਾਲ ਵਲੋਂ ਤਕ ਕੇ) ਵੀਰ...ਜੀ ! ਤੁਸਾਂ......ਸੱਕੇ...... ਭਰਾ...ਵਾਂ ਨਾਲੋਂ...ਵੱਧ...ਮੰਨਿ...ਆਂ...ਹੈ। ਰਬ......ਭਾਗ...ਲਾਏ। (ਫਿਰ ਕਾਂਤਾ ਦਾ ਝਾਓਲਾ ਤਕਦੀ ਹੈ) ਕਾਂਤਾ...ਬੇਟਾ...ਐ...ਧਟ... ਆ...(ਕਾਂਤਾ ਸਾਮਨੇ ਹੋਂਦੀ ਹੈ) ਦੇਖ...ਆਪਨੇ...ਬਾ...ਬੂ...ਜੀ... (ਫਿਰ ਗ਼ਸ਼ੀ ਆ ਜਾਂਦੀ ਹੈ–ਵਿਸ਼ਵਾ ਨਾਥ ਗੁਲਾਬ ਦੇ ਛੱਟੇ ਮਾਰਦਾ ਹੈ--ਰੂਪ ਲਾਲ ਐਧਰ ਓਧਰ ਕਿਸੇ ਚੀਜ਼ ਦੀ ਭਾਲ ਵਿਚ ਦੌੜਦਾ ਹੈ। ਚਰਣ ਦਾਸ ਤੇ ਡਾਕਟਰ ਅੰਦਰ ਆਂਓਦੇ ਹਨ)

ਵਿਸ਼ਵਾ ਨਾਥ--(ਘਬਰਾਇਆ ਹੋਇਆ) ਚਰਣ ਦਾਸ ! ਡਾਕਟਰ ਜੀ !
ਡਾਕਟਰ--ਘਬਰਾਓ ਨਹੀਂ ਵਿਸ਼ਵਾ ਨਾਥ !

(ਡਾਕਟਰ ਅਗਾਂਹ ਵਧ ਕੇ ਨਬਜ਼ ਫੜਦਾ ਹੈ, ਤੇ ਪਲ ਕੁ ਮਗਰੋਂ ਸਿਰ ਫੇਰਦਾ ਹੈ)

ਵਿਸ਼ਵਾ ਨਾਥ--ਕਿਉਂ ਡਾਕਟਰ ਜੀ ?
ਚਰਣ ਦਾਸ--ਬਸ ਖ਼ਤਮ ?
ਡਾਕਟਰ--ਖ਼ਤਮ।
ਵਿਸ਼ਵਾ ਨਾਥ—ਬਸ ਡਾਕਟਰ ਜੀ ! ਹੁਣ ਕੁਝ ਨਹੀਂ ਹੋ ਸਕਦਾ ? ਮੈਂ ਹੁਣ ਸਭ ਕੁਝ............
ਡਾਕਟਰ—(ਅਫਸੋਸ ਨਾਲ) ਮੈਨੂੰ ਬੜਾ ਅਫਸੋਸ ਹੈ, ਵਿਸ਼ਵਾ ਨਾਥ। ਜੀ
ਵਿਸ਼ਵਾ ਨਾਥ-(ਸਿਰ ਤੇ ਹਥ ਮਾਰ ਕੇ ਭੁੰਵੇ ਡਿਗਦਾ ਹੈ।) ਓਹੀ ! ਮੈਂ ਆਪਣੀ ਹਥੀ ਆਪ ਈ ਕੁਹਾੜਾ ਮਾਰਿਆ।

(ਰੂਪ ਲਾਲ ਗਲੈਡੂ ਭਰੀ ਛਤ ਵਲੋਂ ਤਕਦਾ ਹੈ। ਚਰਣ ਦਾਸ ਸਿਰ ਨੀਵਾਂ ਸੁਟ ਲੈਂਦਾ ਹੈ। ਕਾਂਤਾ ਡੁਸਕੋਰੇ ਭਰਦੀ ਹੈ। ਡਾਕਟਰ ਆਹਿਸਤਾ ੨ ਬਾਹਰ ਨਿਕਲ ਜਾਂਦਾ ਹੈ ਬਾਹਰੋਂ ਕਿਸੇ ਦੇ ਗਾਉਣ ਦੀ ਆਵਾਜ਼ ਆਉਂਦੀ ਹੈ।

ਵਾਹ ਨਈਆ ਖੇਵਨ ਹਾਰ.....................
ਕਿਹਾ ਕੀਤਾ ਈ ਬੇੜਾ ਪਾਰ..................ਵਾਹ......

—ਪਰਦਾ—

---

ਗੁਰੂ ਨਾਨਕ ਪ੍ਰੈਸ, ੪੩ ਏ, ਰੇਲਵੇ ਰੋਡ ਲਾਹੌਰ ਵਿਚ
ਸ: ਸੂਰਤ ਸਿੰਘ ਦੇ ਪ੍ਰਬੰਧ ਹੇਠ ਛਪਿਆ।

# ਨਵੀਨ ਸਾਹਿਤਯ

## ੧੦ ਕਿਤਾਬਾਂ ੧੦੦੦੦ ਸਫ਼ੇ--੩।) ਡਾਕ ਸਮੇਤ

ਇਹ ਸਾਡੀ ਚੌਥੀ ਪੁਸਤਕ ਹੈ। ਛਪ ਚੁਕੀਆਂ ਤੇ ਅਗੋਂ ਆਂ ਰਹੀਆਂ ਕਿਤਾਬਾਂ ਦੀ ਲਿਸਟ ਇਸ ਕਿਤਾਬ ਦੀ ਜਿਲਦ ਦੇ ਅੰਦਰਲਿਆ ਸਫਿਆਂ ਤੇ ਹੈ। ਆਪ ਨੂੰ ਇਹ ਪੜ੍ਹ ਕੇ ਪਤਾ ਲਗ ਜਾਵੇਗਾ, ਕਿ ਇਨ੍ਹਾਂ ਸਾਰਿਆਂ ਵਿਸ਼ਿਆਂ ਤੇ ਪੰਜਾਬੀ 'ਚ ਕਿਤਨੀ ਥੁੜ ਸੀ ?

'ਨਵੀਨ ਸਾਹਿਤਯ' ਪੰਜਾਬੀ ਵਿਚ ਕਰੀਬਣ ਲਾਗਤ ਤੇ ਕਿਤਾਬਾਂ ਦੇ ਰਿਹਾ ਹੈ, ਇਸ ਦਾ ਕਾਰਨ ਸਿਰਫ ਇਕ ਬਿਉਪਾਰਕ, ਸਿਆਨਾਂ ਤੇ ਕਾਮਯ ਬ ਤਜਰਬਾ ਹੈ। ਪੜ੍ਹਨ ਵਾਲੇ ਨੂੰ ਲਾਗਤ ਤੋਂ ਵੀ ਸਸਤੀਆਂ ਕਿਤਾਬਾਂ ਮਿਲਨ ਗੀਆਂ। ਇਨ੍ਹਾਂ ਕਿਤਾਬਾਂ ਦੇ ਸਫੇ ਅਸੀਂ ਚੋਖੇ ਕਰੀ ਜਾ ਰਹੇ ਹਾਂ। ਪਹਿਲੀ ਕਿਤਾਬ ਜੀਵਨ ਜਾਚ ੩੬ ਸਫਿਆਂ ਦੀ, ਦੂਸਰੀ ਕਿਰਣਾਂ ੫੬ ਸਫਿਆਂ ਦੀ ਤੀਸਰੀ ਚੁਣਵਾਂ ਸਾਹਿਤ ੪ ਫਰਮਿਆਂ ਦੀ, ਤੇ ਪੰਜਵੀਂ ਝਾਕੀਆਂ ਦੀ ਚਾਰ ਫਰਮਿਆਂ ਦੀ। ਅਗੋਂ ਅਸੀ ਹੋਰ ਵੀ ਵਧਾਨ ਦੀ ਆਸ ਰਖਦੇ ਹਾਂ। ਇਨ੍ਹਾਂ ਕਿਤਾਬ ਦਾ ਮੁਲ।) ਤੇ ਡਾਕ ਖਰਚ ਸਮੇਤ।–) ਹੈ। ਚੌਦਾਂ ਕਿਤਾਬਾਂ ਦਾ ਮੁਲ ੩।) ਡਾਕ ਖਰਚ ਸਮੇਤ ਹੈ। ।।। = ) ਡਾਕ ਖਰਚ ਕਢ ਕੇ ਆਪ ਨੂੰ ੨। = ) ਵਿਚ ਚੌਦਾਂ ਕਿਤਾਬਾਂ ਮਿਲਦੀਆਂ ਹਨ। ਅਜਬ ਗਲ ਹੈ ਕਿ ਨਹੀਂ ? ਇਤਣੀਆਂ ਸਸਤੀਆਂ ਕਿਤਾਬਾਂ ਦੁਨੀਆਂ ਦੀ ਕੋਈ ਜ਼ਬਾਨ ਵੀ ਅਜ ਤਕ ਨਹੀਂ ਦੇ ਸਕੀ।

ਨਵੀਨ ਸਾਹਿਤਜ ਦੀ ਪੰਜਾਬੀ ਡਿਕਸ਼ਨਰੀ ਦਾ ਡਾਕ
ਖ਼ਰਚ ਵੀ ਪੱਕੇ ਗਾਹਕਾਂ ਨੂੰ ਮੁਆਫ਼ ਹੋਵੇਗਾ।

ਪੂਰੀ ਵਾਕਫ਼ੀ ਲਈ ਮੈਨੇਜਰ

**ਨਵੀਨ ਸਾਹਿੱਤ, ਅੰਮ੍ਰਿਤ ਪਾਰਕ, ਲਾਹੌਰ.**